ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ

Sri Guru Angad Dev Ji



ਸ੍ਰੀ ਗੁਰੂ ਅੰਗਦ ਦੇਵ ਜੀ

Santokh Singh Namdhari





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ਓ

ਸ੍ਰੀ ਸਤਿਗੁਰੂ ਰਾਮਸਿੰਘ ਜੀ ਸਹਾਇ

ਸ੍ਰੀ ਸਤਿਗੁਰੂ ਪਰਤਾਪਸਿੰਘ ਜੀ ਟੇਪ ਰੀਕਾਰਡ (TAPE RECORD) ਕਥਾ ਵਿਚ ਇਕ ਥਾਂ ਕੁਝ ਇਸਤਰ੍ਹਾਂ ਫੁਰਮਾਉਂਦੇ ਹਨ ਕਿ ਮਾਣੀ ਬੀਬੀ ਦਾ ਪਤੀ ਪਰਮੇਸਰ ਹੈ। ਜੇ ਅਪਣੇ ਪਤੀ ਦੇ ਹੁਕਮ ਤੋਂ ਲਾਂਭੇ ਜਾਂਦੀ ਹੈ ਫਿਰ ਗੁਰੂ ਜੀ ਉਹਦੇ ਵਾਸਤੇ ਕਹਿੰਦੇ ਹਨ

ਦੂਹਚਾਰਣੀ ਕਹੀਐ ਨਿਤ ਹੋਇ ਖੁਆਰੁ। (ਪੰਨਾ ੧੨੭੭)

ਅਥਵਾ

ਖਸਮੁ ਵਿਸਾਰਹਿ ਤੇ ਕਮਜਾਤਿ। (ਪੰਨਾ ੧੦)

ਅਥਵਾ

ਦੋਹਾਗਣੀ ਕਿਆ ਨੀਸਾਣੀਆ।
ਖਸਮਹੁ ਘੁਥੀਆ ਫਿਰਹਿ ਨਿਮਾਣੀਆ। (ਪੰਨਾ ੭੨)

ਕੋਈ ਬੀਬੀ ਭਾਵੇਂ ਕਿੰਨੀ ਹੀ ਸੁੰਦਰ ਹੋਵੇ, ਚੰਦਰਮਾ ਵਾਂਙੂ ਖਿੜਿਆ ਹੋਇਆ ਮੁਖ ਹੋਵੇ, ਮਿਰਗ ਸਮਾਨ ਨੇਤਰ ਹੋਣ, ਸਰਪ ਸਮਾਨ ਕਾਲੇ ਵਾਲ ਹੋਣ ਅਤੇ ਇਸ ਦੇ ਨਾਲ

ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ (ਪੰਨਾ ੧੩੬੧)

ਜੇ ਉਹ ਅਪਣੀ ਪਤੀ ਦੀ ਖੁਸ਼ੀ ਪ੍ਰਾਪਤ ਕਰਨ ਦੀ ਥਾਂ ਅਪਣੀ ਹੀ ਮਨ ਮਰਜ਼ੀ ਕਰਦੀ ਰਹਿੰਦੀ ਹੈ ਅਤੇ ਹਰ ਗਲ ਵਿਚ ਅਪਣੇ ਆਪ ਨੂੰ ਚਤੁਰ ਸਮਝ ਕੇ ਅਪਣੇ ਪਤੀ ਦੀ ਪਰਵਾਹ ਨਹੀਂ ਕਰਦੀ, ਦਸੋ ਉਹ ਅਪਣੇ ਪਤੀ ਨੂੰ ਪਿਆਰੀ ਕਿਵੇਂ ਹੋ ਸਕਦੀ ਹੈ? ਜਦੋਂ ਕਿ ਗੁਰਬਾਣੀ ਵਿਚ ਇਸ ਤਰ੍ਹਾਂ ਲਿਖਿਆ ਹੈ

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣ ਵੇਸ ਕਰਿ ਤਾਂ ਵਸਿ ਆਵੀ ਕੰਤੁ।

ਅਥਵਾ

ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ (ਪੰਨਾ ੧੩੮੪)
(ਤਾਂ) ਰਾਵੈ ਲਾਲ ਪਿਆਰੀ (ਪੰਨਾ ੩੫੯)

ਮਿਠਾ ਬੋਲਣਾ ਜਾਂ ਨਿਊਣ ਦੀ ਗਲ ਤਾਂ ਕਿਤੇ ਰਹੀ, ਉਹ ਤਾਂ

ਫਿਕਾ ਬੋਲਿ ਨ ਨਿਵਈ ਦੂਜਾ ਭਾਇ ਸੁਆਇ

ਇਥੇ ਹੀ ਬਸ ਨਹੀਂ, ਜੇ ਉਹ ਅਪਣੀ ਸੁੰਦਰਤਾ ਅਤੇ ਚਤੁਰਾਈ ਦੇ ਘਮੰਡ ਵਿਚ ਧਰਮ ਨੂੰ ਤਿਆਗ ਕੇ ਅਤੇ ਅਪਣੀ ਖਾਨਦਾਨੀ ਇਜ਼ਤ ਦੀ ਪਰਵਾਹ ਨ ਕਰਦਿਆਂ ਹੋਇਆਂ ਕਿਸੇ ਪਰ ਪੁਰਖ ਨਾਲ ਸੰਬੰਧ ਰਖਦੀ ਹੈ ਜਿਵੇਂ ਕਿ

**ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ**

(ਪੰਨਾ੮੯)

ਤਾਂ ਉਸ ਦੇ ਵਾਸਤੇ ਗੁਰੂ ਜੀ ਲਿਖਦੇ ਹਨ

**ਪਿਰੁ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ।**

**ਸਾ ਕੁਸੁਧ, ਸਾ ਕੁਲਖਣੀ, ਨਾਨਕ, ਨਾਰੀ ਵਿਚਿ ਕਨਾਰਿ ।**

(ਹੈ ਤਾਂ ਉਹ ਨਾਰੀ ਪਰ ਹੈ ਵਿਭਚਾਰਣੀ)

(ਪੰਨਾ੬੫੨)

ਧਰਮ ਵੀ ਗਵਾਇਆ, ਲੋਕਾਂ ਵਿਚ ਵੀ ਬਦਨਾਮੀ ਹੋਈ ਪਰ ਤ੍ਰਿਸਨਾ ਫਿਰ ਵੀ ਨ ਲੱਥੀ

**ਤ੍ਰਿਸਨਾ ਕਦੇ ਨ ਚੁਕਈ**

ਅਤੇ

**ਜਲਦੀ ਕਰੇ ਪੂਕਾਰ**

(ਪੰਨਾ੮੯)

ਫਿਰ ਤੇ ਕਹਿਣਾ ਪਵੇਗਾ ਕਿ

**ਦੋਹਾਗਣੀ ਪਿਰ ਕੀ ਸਾਰ ਨ ਜਾਣਹੀ,**

**ਕਿਆ ਕਰਿ ਕਰਹਿ ਸੀਗਾਰੁ ।**

**ਅਨਦਿਨੁ ਸਦਾ ਜਲਦੀਆ ਫਿਰਹਿ, ਸੇਜੈ ਰਵੈ ਨ ਭਤਾਰੁ ।**

(ਪੰਨਾ ੪੩੦)

ਦੂਜੇ ਪਾਸੇ ਸੋਹਾਗਣੀ ਅਥਵਾ ਪਤੀ ਬ੍ਰਤਾ ਇਸਤ੍ਰੀ ਹੈ ਬੀਬੀ ਜਿਹੜੀ

**ਮਾਨੈ ਹੁਕਮੁ, ਤਜੈ ਅਭਿਮਾਨੈ ॥**

ਅਤੇ

**ਮਨ ਤਨੁ ਅਰਪਿ, ਤਜਿ ਲਾਜ ਲੋਕਾਨੀ**

ਨੂੰ ਮੁਖ ਰਖ ਕੇ ਅਪਣੇਂ ਪਤੀ ਦੀ ਤਨ ਮਨ ਕਰ ਕੇ ਸੇਵਾ ਕਰਦੀ ਹੈ, ਅਪਣੇ ਪਤੀ ਦੀ ਆਗਿਆ ਕਾਰ ਹੈ ਅਤੇ ਪਤੀ ਤੋਂ ਬਿਨਾ ਕਿਸੇ ਹੋਰ

NO. 4

DATE

ਵਲ ਬੁਰੀ ਨੀਅਤ ਨਾਲ ਨਹੀ ਵੇਖਦੀ, ਮਨ ਬਚਨ ਕ੍ਰਮ ਕਰ ਕੇ ਅਪਣੇ ਪਤੀ ਤੇ ਹੀ ਸਿਦਕ ਰਖਦੀ ਹੈ, ਉਸੇ ਬੀਬੀ ਨੂੰ ਹੀ ਸੋਹਾਗਣੀ ਕਹਿਲਾਉਣ ਦਾ ਮਾਨ ਪ੍ਰਾਪਤ ਹੁੰਦਾ ਹੈ। ਇਹੋ ਜੇਹੀ ਬੀਬੀ ਵਾਸਤੇ ਹੀ ਸ਼ੇਖ ਫਰੀਦ ਜੀ ਲਿਖਦੇ ਹਨ :-

ਜਿਨ੍ਹ ਨਾਉ ਸੁਹਾਗਣੀ
ਤਿਨ੍ਹ ਝਾਕ ਨ ਹੋਰ ।

(ਪੰਨਾ ੧੩੮੪)

ਸਤਿਗੁਰੂ ਜੀ ਲਿਖਦੇ ਹਨ

ਸਹੁ ਕਹੈ ਸੋ ਕੀਜੈ, ਤਨੁ ਮਨੋ ਦੀਜੈ, ਐਸਾ ਪਰਮਲੁ ਲਾਈਐ

ਸੋਹਾਗਣੀ ਭਾਵੇਂ ਕੋਈ ਸ਼ਿੰਗਾਰ ਕਰੇ ਜਾਂ ਨ ਕਰੇ, ਉਹਦੇ ਵਾਸਤੇ ਬਾਹਰਲੇ ਅਥਵਾ ਮਨ ਭੜਕਾਊ ਸ਼ਿੰਗਾਰ ਕੋਈ ਖਾਸ ਜ਼ਰੂਰੀ ਨਹੀ ਹਨ। ਉਹਦੇ ਵਾਸਤੇ ਆਪਾ ਭਾਵ ਤਿਆਗ ਕੇ ਪਤੀ ਦੀ ਸੇਵਾ ਕਰਨੀ ਅਤੇ ਹਉਮੈਂ ਰਹਿਤ ਪਤੀ ਦੀ ਆਗਿਆ ਦਾ ਪਾਲਣ ਕਰਨਾ ਹੀ ਸਰਬ ਸ੍ਰੇਸ਼ਟ ਸ਼ਿੰਗਾਰ ਹੈ। ਉਹ ਸਮਝਦੀ ਹੈ

ਆਪੁ ਗਵਾਈਐ ਤਾ ਸਹੁ ਪਾਈਐ (ਪੰਨਾ ੭੨੨)

ਅਥਵਾ

ਹਉਮੈ ਖੋਇ ਕਰੇ ਸੀਗਾਰੁ ॥
ਤਉ ਕਾਮਣਿ ਸੇਜੈ ਰਵੈ ਭਤਾਰੁ ॥ (ਪੰਨਾ ੩੫੭)

ਅਥਵਾ

ਮਾਨੈ ਹੁਕਮੁ ਤਜੈ ਅਭਿਮਾਨੈ ॥ (ਪੰਨਾ ੭੩੭)

ਜਿਹੜੀ ਕੋਈ ਬੀਬੀ ਅਪਣੇ ਪਤੀ ਦੀ ਸੇਵਾ ਕਰਦੀ ਹੈ, ਕਿਸੇ ਤਰਾਂ ਵੀ ਪਤੀ ਦਾ ਦਿਲ ਨਹੀਂ ਦੁਖਾਂਦੀ ਹੈ, ਮਿਠਾ ਬੋਲਦੀ ਹੈ, ਪਤੀ ਅਗੇ ਕੋਈ ਹੱਠ ਨਹੀਂ ਕਰਦੀ ਉਹਦੇ ਵਾਸਤੇ ਹੀ ਗੁਰੂ ਜੀ ਲਿਖਦੇ ਹਨ

ਆਪਣੇ ਕੰਤ ਪਿਆਰੀ ਸਾ ਸੋਹਾਗਣਿ, ਨਾਨਕ ਸਾ ਸਭਰਾਈ ॥

ਅਥਵਾ

ਸੁੰਦਰਿ ਸਾਇ ਸਰੂਪ ਬਿਚਖਣਿ, ਕਹੀਐ ਸਾ ਸਿਆਣੀ ॥

ਜਿਸ ਬੀਬੀ ਨੇ ਅਪਣੇ ਪਤੀ ਨੂੰ ਰਿਝਾਇਆ ਹੈ, ਉਹਦੇ ਬਾਰੇ ਸਤਿਗੁਰੂ ਜੀ ਲਿਖਦੇ ਹਨ :-

ਸਾ ਗੁਣਵੰਤੀ, ਸਾ ਵਡਭਾਗਣਿ,
ਪੁਤ੍ਰਵੰਤੀ, ਸੀਲਵੰਤਿ, ਸੋਹਾਗਣਿ ॥
ਰੂਪਵੰਤਿ, ਸਾ ਸੁਘੜਿ ਬਿਚਖਣਿ,
ਜੋ ਧਨ ਕੰਤ ਪਿਆਰੀ ਜੀਉ ॥

ਜਿਸ ਤਰ੍ਹਾਂ ਪਤੀਵਰਤਾ ਇਸਤਰੀ ਅਪਣੇ ਪਤੀ ਬਿਨਾਂ ਕਿਸੇ ਹੋਰ ਵਲ ਨਹੀਂ (ਪੰਨਾ ੯੭) ਝਾਕਦੀ ਇਸੇ ਤਰ੍ਹਾਂ ਸਿਖ ਨੂੰ ਵੀ ਅਪਣੇ ਗੁਰੂ ਤੋਂ ਬਿਨਾਂ ਕਿਸੇ ਹੋਰ ਵਲ ਨਹੀਂ ਝਾਕਣਾ ਚਾਹੀਦਾ। ਸਿੱਖ ਵਾਸਤੇ ਤਾਂ ਗੁਰੂ ਜੀ ਲਿਖਦੇ ਹਨ

ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ (ਪੰਨਾ ੩੧੮)

ਸਿੱਖ ਵਾਸਤੇ ਤਾਂ
ਯਥਾ ਗੁਰ: ਤਥੈਵ ਈਸ਼ੋ
ਯਥੈਵ ਈਸ਼: ਤਥਾ ਗੁਰੂ:

ਭਾਵ ਸਿੱਖ ਵਾਸਤੇ ਜੈਸੇ ਗੁਰੂ ਹੈ ਤੈਸੇ ਈਸ਼੍ਵਰ ਹੈ ਅਤੇ ਜੈਸੇ ਈਸ਼੍ਵਰ ਹੈ ਤੈਸੇ ਗੁਰੂ ਹੈ

ਸਤਿਗੁਰ ਜੇਵਡੁ ਅਵਰੁ ਨ ਕੋਇ ॥
ਗੁਰੁ ਪਾਰਬ੍ਰਹਮੁ ਪਰਮੇਸੁਰ ਸੋਇ ॥ (ਪੰਨਾ ੧੨੭੧)

ਅਥਵਾ
ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥
ਗੁਰ ਪਾਰਬ੍ਰਹਮ ਪਰਮੇਸਰ ਅਪਰੰਪਰ ਅਲਖ ਅਭੇਵ ॥

ਸਿੱਖ ਵਾਸਤੇ ਤਾਂ ਗੁਰੂ ਹੀ ਸ਼ਿਵ ਜੀ ਹਨ, ਗੁਰੂ ਹੀ ਵਿਸ਼ਨੂੰ ਜੀ ਹਨ ਅਤੇ ਗੁਰੂ ਹੀ ਬ੍ਰਹਮਾ ਜੀ ਹਨ

ਗੁਰੁ ਈਸਰੁ ਗੁਰੁ ਗੋਰਖੁ
ਬਰਮਾ ਗੁਰੁ ਪਾਰਬਤੀ ਮਾਈ ॥ (ਪੰਨਾ ੨)

NO. 6
DATE

ਭਾਈ ਗੁਰਦਾਸ ਜੀ ਲਿਖਦੇ ਹਨ

ਗੁਰ ਸਿਖ ਹੋਇ ਆਨ ਦੇਵ ਸੇਵ ਟੇਵ ਗਹੈ,
ਸਹੈ ਜਮ ਡੰਡ ਧ੍ਰਿਗ ਜੀਵਨ ਸੰਸਾਰਿ ਹੈ।

ਸਿੱਖ ਨੂੰ ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀਂ ਕਰਨੀ ਚਾਹੀਦੀ ਕਿਉਂ ਜੋ ਸਿੱਖ ਵਾਸਤੇ ਤਾਂ

# ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ
# ਜੋ ਅੰਮ੍ਰਿਤ ਬਚਨ ਸੁਣਾਵੈ

(ਪੰਨਾ ੧੨੬੪)

ਜੇ ਅਸੀਂ ਪਰਤੱਖ ਹਰਿ ਰੂਪ ਸਤਿਗੁਰੂ ਨੂੰ ਛੱਡ ਕੇ ਕਿਸੇ ਨਿਰ ਜੀਉ ਦੀ ਪੂਜਾ ਕਰਦੇ ਹਾਂ ਤਾਂ ਸ੍ਰੀ ਸਤਿਗੁਰੂ ਰਾਮ ਦਾਸ ਜੀ ਸਾਨੂੰ ਸੁਚੇਤ ਕਰਦੇ ਹਨ ਕਿ ਭਾਈ ਜੇ ਤੂੰ

ਨਿਰ ਜੀਉ ਪੂਜਹਿ, ਮੜਾ ਸਰੇਵਹਿ,
ਤਾਂ ਫਿਰ ਸਭ ਬਿਰਥੀ ਘਾਲ ਗਵਾਵੈ। (ਪੰਨਾ ੧੨੬੪)

ਸ੍ਰੀ ਕਬੀਰ ਜੀ ਲਿਖਦੇ ਹਨ

ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ

ਪੰਨਾ ੧੩੭੧

ਕਹਾ ਭਯੋ ਜੋ ਅਤਿ ਹਿਤ ਚਿਤ ਕਰਿ, ਬਹੁ ਬਿਧਿ ਸਿਲਾ ਪੁਜਾਈ,
ਪਾਨ ਥਕੇ ਪਾਹਨ ਕਹ ਪਰਸਤ, ਕਛੁ ਕਰਿ ਸਿੱਧ ਨ ਆਈ,
ਅਛਤ ਧੂਪ ਦੀਪ ਅਰਪਤ ਹੈ, ਪਾਹਨ ਕਛੂ ਨ ਖੈ ਹੈ।
ਤਾ ਮੈ ਕਹਾ ਸਿਧ ਜਹੈ ਰੇ ਜੜ ਤੋਹਿ ਕਹਾ ਬਰ ਦੈ ਹੈ।

ਤੁਸੀਂ ਆਪ ਹੀ ਵੀਚਾਰ ਕਰੋ ਕਿ ਜਿਹੜਾ ਆਪ ਹੀ ਨਿਰਜੀਉ ਹੋਵੇ ਉਸਨੇ ਦੂਜਿਆਂ ਨੂੰ ਕੀ ਸਿਖਿਆ ਦੇਣੀ ਹੈ ਅਤੇ ਕੀ ਵਰ ਦੇਣਾ ਹੈ? ਸੋ ਅਰਜ਼ ਹੈ ਕਿ ਪ੍ਰਤੱਖ ਹਰਿ ਰੂਪ ਦੇਹਧਾਰੀ ਸਤਿਗੁਰੂ ਨੂੰ ਛੱਡਕੇ ਜੇ ਅਸੀਂ ਕਿਸੇ ਮਿੱਟੀ, ਪੱਥਰ ਜਾਂ ਸੋਨੇ ਦੀ ਆਪੂੰ ਬਣਾਈ ਹੋਈ ਮੂਰਤੀ ਦੀ ਪੂਜਾ ਕਰਦੇ ਹਾਂ ਤਾਂ ਸ੍ਰੀ ਕਬੀਰ ਜੀ ਕਹਿੰਦੇ ਹਨ

**ਕਬੀਰ ਠਾਕੁਰੁ ਪੂਜਹਿ ਮੋਲਿ ਲੇ, ਮਨਹਠਿ ਤੀਰਥ ਜਾਹਿ ॥**
**ਦੇਖਾ ਦੇਖੀ ਸ੍ਵਾਂਗੁ ਧਰਿ, ਭੂਲੇ, ਭਟਕਾ ਖਾਹਿ ॥**
**ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥**
**ਇਸ ਭਰਵਾਸੇ ਜੋ ਰਹੇ, ਬੂਡੇ ਕਾਲੀ ਧਾਰ ॥**
(ਪੰਨਾ ੧੩੭੧)

ਆਉ ਹੁਣ ਤੀਰਥਾਂ ਵਲ

ਤੀਰਥਾਂ ਤੇ ਇਸ਼ਨਾਨ ਕਰਨਾ ਕੋਈ ਮਾੜੀ ਗਲ ਨਹੀਂ। ਪਰ ਤੀਰਥ ਅਪਣੀ ਥਾਂ ਹਨ ਅਤੇ ਗੁਰੂ ਅਪਣੀ ਥਾਂ।

ਇਥੇ ਇਕ ਗਲ ਯਾਦ ਰਖਣੀ ਚਾਹੀਦੀ ਹੈ ਕਿ ਗੁਰੂ ਸਾਹਿਬ ਜੀ, ਜੇ ਕਿਸੇ ਤੀਰਥ ਤੇ ਜਾਂਦੇ ਹਨ ਉਹ ਸਿਰਫ ਲੋਕਾਂ ਦਾ ਭਲਾ ਕਰਨ ਵਾਸਤੇ ਜਾਂਦੇ ਹਨ। ਇਨ੍ਹਾਂ ਤੀਰਥਾਂ ਤੇ ਮੇਲਿਆਂ ਤੇ ਪਰਚਾਰ ਕਰਨ ਵਾਸਤੇ ਨਾ ਤਾਂ ਕਿਸੇ ਇਸ਼ਤਿਹਾਰ ਬਾਜ਼ੀ ਦੀ ਲੋੜ ਪੈਂਦੀ ਅਤੇ ਨਾ ਹੀ ਲੋਕਾਂ ਨੂੰ ਇਕੱਠਿਆਂ ਕਰਨ ਲਈ ਕੋਈ ਖਾਸ ਉਚੇਚ ਕਰਨਾ ਪੈਂਦਾ ਹੈ। ਉਥੇ ਤਾਂ ਸੁਤਹ ਸਿੱਧ ਹੀ ਹਜ਼ਾਰਾਂ ਇਸਤਰੀਆਂ ਪੁਰਖ ਆਏ ਹੁੰਦੇ ਹਨ ਅਤੇ ਸਹਿਜੇ ਹੀ ਪਰਚਾਰ ਹੋ ਜਾਂਦਾ ਹੈ।

ਸਤਿਗੁਰੂ ਤਾਂ ਆਪ ਚਲਦਾ ਫਿਰਦਾ ਪਰਮਾਤਮਾ ਹਨ। ਉਹ ਤਾਂ ਜਿਥੇ ਵੀ ਚਰਨ ਰਖਣ ਉਹ ਹੀ ਜਗਹ ਪਵਿਤ੍ਰ ਅਤੇ ਪੂਜਨ ਜੋਗ ਹੋ ਜਾਂਦੀ ਹੈ

**ਜਿਥੈ ਜਾਇ ਬਹੈ ਮੇਰਾ ਸਤਿਗੁਰੂ,**
**ਸੋ ਥਾਨੁ ਸੁਹਾਵਾ ਰਾਮ ਰਾਜੇ ॥** ਪੰਨਾ ੪੫੦
**ਗੁਰਸਿਖੀ ਸੋ ਥਾਨੁ ਭਾਲਿਆ, ਲੈ ਧੂਰਿ, ਮੁਖਿ ਲਾਵਾ ॥**

ਅਥਵਾ **ਜਿਥੈ ਬਾਬਾ ਪੈਰ ਧਰੈ, ਪੂਜਾ ਆਸਣ ਥਾਪਣ ਸੋਆ**
( ਭਾਈ ਗੁਰਦਾਸ ਜੀ

ਮੁਖਵਾ

# ਸਤਿਗੁਰੁ ਤੀਰਥੁ ਜਾਣੀਐ
# ਅਠਸਠਿ ਤੀਰਥ ਸਰਣੀ ਆਏ ।

ਕਿਸੇ ਵੀ ਤੀਰਥ ਨੇ ਬੋਲ ਕੇ ਸਾਨੂੰ ਸਿਖਿਆ ਨਹੀਂ ਦੇਣੀ । ਬੋਲ ਕੇ ਸਿਖਿਆ ਸਾਨੂੰ ਸਿਰਫ ਦੇਹਧਾਰੀ ਸਤਿਗੁਰੂ ਹੀ ਦੇ ਸਕਦਾ ਹੈ । ਉਹ ਹੀ ਸਮਝਾ ਕੇ, ਡਰਾ ਕੇ ਬੁਰੇ ਕੰਮਾਂ ਤੋਂ ਬਚਣ ਦੀ ਸਿਖਿਆ ਦੇਂਦਾ ਹੈ । ਆਪ ਤਾਂ ਬੜੇ ਸਿਆਣੇ ਹੋ ਆਪ ਹੀ ਭਗਤ ਕਬੀਰ ਜੀ ਦੇ ਸਵਾਲ ਦਾ ਉੱਤਰ ਦਿਉ

ਬ੍ਰਹਮਾ ਬਡਾ ਕਿ ਜਾਸੁ ਉਪਾਇਆ ।
ਬੇਦੁ ਬਡਾ ਕਿ ਜਹਾਂ ਤੇ ਆਇਆ ।
ਕਹਿ ਕਬੀਰ ਹਉ ਭਇਆ ਉਦਾਸੁ ।
ਤੀਰਥੁ ਬਡਾ ਕਿ ਹਰਿ ਕਾ ਦਾਸੁ । (ਪੰਨਾ ੩੩੧)

ਤੁਸੀਂ ਆਪ ਹੀ ਵਿਚਾਰ ਲਉ ਕਿ ਤੀਰਥ ਵਡਾ ਹੈ ਕਿ ਜਿਨ੍ਹਾਂ ਦੇ ਚਰਨਾਂ ਦੀ ਛੂਹ ਨਾਲ ਤੀਰਥ ਬਣਿਆ ਹੈ ਉਹ ਵਡਾ ਹੈ ?

ਭਾਈ ਗੁਰਦਾਸ ਜੀ ਲਿਖਦੇ ਹਨ

ਸਤਿਗੁਰੁ ਤੀਰਥ ਛੱਡਕੈ, ਅਠਸਠਿ ਤੀਰਥ ਨਾਵਣ ਜਾਹੀਂ ।
ਬਗਲ ਸਮਾਧਿ ਲਗਾਇਕੈ, ਜਲ ਜੰਤਾਂ ਘੁਟ ਘੁਟ ਖਾਹੀਂ
ਹਸਤੀ ਨੀਰ ਨੁਵਾਲੀਅਨਿ, ਬਾਹਰ ਨਿਕਲ ਖੇਹ ਉਡਾਹੀਂ
ਪੱਥਰ ਨੀਰ ਪਖਾਲੀਐ, ਚਿੱਤ ਕਠੋਰ ਨ ਭਿੱਜੈ ਕਾਹੀਂ
ਮਨਮੁਖ ਭਰਮ ਨ ਉੱਤਰੈ ਭੰਭਲਭੂਸੈ ਖਾਇ ਭਵਾਹੀਂ
ਗੁਰੂ ਪੂਰੇ ਵਿਣ ਪਾਰ ਨ ਪਾਹੀਂ ।

ਨੂੰ ਵਾਂਗੂ ਜੀਵ ਫੜ ਫੜ ਖਾਂਦਾ ਹੈ ... ਨਾ ਕੇ ... ਮਿੱਟੀ ... ਪਣੇ ਉਤੇ ... ਣ ਲੈਂਦਾ ਹੈ ... ਪਾਣੀ ... ਕਠੋਰ ਦਾ ... ਭਿੱਜਦਾ ਹੈ

ਇਕ ਸਾਖੀ )

ਸ੍ਰੀ ਸਤਿਗੁਰੂ ਅਮਰਦਾਸ ਜੀ ਨੂੰ ਗੁਰਿਆਈ ਮਿਲਣ ਤੋਂ ਪਹਿਲਾਂ ਦੀ ਗਲ ਹੈ ਕਿ ਆਪ ਜੀ ਉੱਨੀਵੀਂ ਵਾਰ ਗੰਗਾ ਇਸ਼ਨਾਨ ਕਰ ਕੇ ਵਾਪਸ ਆ ਰਹੇ ਸਨ ਕਿ ਅੰਬਾਲੇ ਦੇ ਨੇੜੇ ਇਕ ਬ੍ਰਹਮਚਾਰੀ ਨੂੰ ਪਾਣੀ ਪਿਲਾਉਣ ਦੀ ਬੜੇ ਪ੍ਰੇਮ ਨਾਲ ਸੇਵਾ ਕੀਤੀ। ਗੁਰੂ ਜੀ ਦੇ ਪ੍ਰੇਮ ਨਿਮ੍ਰਤਾ ਅਤੇ ਸੇਵਾ ਤੇ ਪ੍ਰਸੰਨ ਹੋ ਕਿ ਉਸ ਬ੍ਰਹਮਚਾਰੀ ਨੇ ਪੁੱਛਿਆ, ਭਾਈ ਤੇਰਾ ਗੁਰੂ ਕਿਹੜਾ ਹੈ ?

ਗੁਰੂ ਜੀ ਨੇ ਕਹਿਆ ਕਿ ਮੈਂ ਹਰ ਰੋਜ ਗਾਇਤ੍ਰੀ ਦਾ ਪਾਠ ਕਰਦਾ ਹਾਂ ਅਤੇ ਉੱਨੀ ਵੇਰੇ ਗੰਗਾ ਜਾ ਆਇਆ ਹਾਂ ਅਤੇ ਇਸ਼ਨਾਨ ਕਰ ਆਇਆ ਹਾਂ।

ਬ੍ਰਹਮਚਾਰੀ ਨੇ ਫਿਰ ਕਹਿਆ, ਭਾਈ, ਗੰਗਾ ਇਸ਼ਨਾਨ ਮਾੜਾ ਤੇ ਨਹੀਂ ਪਰ ਮੈਂ ਤਾਂ ਇਹ ਪੁੱਛਦਾ ਹਾਂ ਕਿ ਤੇਰਾ ਗੁਰੂ ਕਿਹੜਾ ਹੈ ?

ਗੁਰੂ ਜੀ ਨੇ ਕਹਿਆ, ਭਾਈ, ਮੈਂ ਤਾਂ ਗੁਰੂ ਕੋਈ ਵੀ ਧਾਰਨ ਨਹੀਂ ਕੀਤਾ ਹੋਇਆ, ਮੈਨੂੰ ਤਾਂ ਇਹ ਵੀ ਪਤਾ ਨਹੀਂ ਕਿ ਗੁਰੂ ਬਿਨਾਂ ਗਤਿ ਨਹੀਂ ਹੁੰਦੀ, ਮੈਂ ਤਾਂ ਗਾਇਤ੍ਰੀ ਦਾ ਪਾਠ ਕਰਨ ਅਤੇ ਗੰਗਾ ਇਸ਼ਨਾਨ ਕਰਨ ਵਿਚ ਹੀ ਅਪਣੀ ਕਲਿਆਣ ਸਮਝੀ ਬੈਠਾ ਹਾਂ।

ਉਸ ਬ੍ਰਹਮਚਾਰੀ ਨੇ ਹੈਰਾਨੀ ਵਿਚ ਕਹਿਆ, ਹੈਂ, ਤੂੰ ਗੁਰੂ ਧਾਰਨ ਨਹੀਂ ਕੀਤਾ ਹੋਇਆ ਉਫ਼! ਮੇਰਾ ਤਾਂ ਪਿਛਲਾ ਕੀਤਾ ਹੋਇਆ ਜਪ ਤਪ ਐਵੇਂ ਹੀ ਗਿਆ, ਕਿਉਂ ਜੋ ਮੈਂ ਨਿਗੁਰੇ ਦੇ ਹੱਥੋਂ ਪਾਣੀ ਪੀ ਲਿਆ ਹੈ

ਭਾਈ ਮੈਂ ਤੇਰੇ ਭਲੇ ਵਾਸਤੇ ਆਖਦਾ ਹਾਂ

ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥ (ਪੰਨਾ ੬੧)

ਅਥਵਾ

ਗੁਰ ਬਿਨੁ ਗਿਆਨੁ ਨ ਹੋਵਈ,
ਨਾ ਸੁਖੁ ਵਸੈ ਮਨਿ ਆਇ ॥ (ਪੰਨਾ ੬੫੦)

ਅਥਵਾ

ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ ॥
ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ ॥
(ਪੰਨਾ ੧੦੪੧)

ਭਾਈ ਮੈਂ ਤੈਨੂੰ ਸੱਚੀ ਗਲ ਆਖਦਾ ਹਾਂ ਕਿ ਨਿਗੁਰੇ ਦੀ ਕਦੀ ਕਲਿਆਨ ਨਹੀਂ ਹੁੰਦੀ । ਉਹ ਸਦਾ ਜੰਮਦਾ ਮਰਦਾ ਰਹਿੰਦਾ ਹੈ ।
ਬ੍ਰਹਮਚਾਰੀ ਦੀਆਂ ਗਿਆਨ ਭਰੀਆਂ ਗਲਾਂ ਸੁਣ ਕੇ ਮਨ ਨੂੰ ਚੋਟ ਲਗੀ ਅਤੇ (ਗੁਰੂ) ਅਮਰਦਾਸ ਜੀ ਨੇ ਗੁਰੂ ਧਾਰਨ ਕਰਨ ਦਾ ਪੱਕਾ ਇਰਾਦਾ ਕਰ ਲਿਆ । ਆਪਣੇ ਪਿੰਡ ਆਏ ਅਤੇ ਦਿਨੇ ਰਾਤ ਇਹੋ ਹੀ ਸੋਚਦੇ ਰਹਿੰਦੇ ਕਿ ਕਿਸ ਨੂੰ ਗੁਰੂ ਧਾਰਨ ਕਰਾਂ ?
ਇਕ ਦਿਨ ਅੰਮ੍ਰਿਤ ਵੇਲੇ ਗੁਰੂ ਧਾਰਨ ਦੀ ਸੋਚ ਵਿਚ ਬੈਠੇ ਹੋਏ ਸਨ ਕਿ ਆਪਣੇ ਭਤੀਜੇ ਦੀ ਪਤਨੀ ਬੀਬੀ ਅਮਰੋ ਜੀ ਦੀ ਰਾਹੀਂ ਪੜ੍ਹੀ ਜਾ ਰਹੀ ਇਹ ਬਾਣੀ ਕੰਨ ਵਿਚ ਪਈ

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥
(ਪੰਨਾ ੪੬੨)

ਬੀਬੀ ਜੀ ਨੇ ਇਕ ਸ਼ਬਦ ਇਹ ਵੀ ਪੜ੍ਹਿਆ :-

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ,
ਤਉ ਗੁਣ ਨਾਹੀ ਅੰਤੁ ਹਰੇ ॥੧॥
ਚਿਤ ਚੇਤਸਿ ਕੀ ਨਹੀ ਬਾਵਰਿਆ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥
(ਪੰਨਾ ੯੯੦)

ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥

ਅਖੀਰਲੇ ਪਦ ਦਾ ਭਾਵ ਹੈ ਕਿ ਪਾਪਾਂ ਦੀ ਮੈਲ ਨਾਲ ਭਰਿਆ ਹੋਇਆ ਮੈਲਾ ਮਨ ਤਦ ਹੀ ਸੁਹਣਾ ਬਣ ਸਕਦਾ ਹੈ ਜੇ ਪਰਮੇਸ਼ਰ ਰੂਪ ਸਤਿਗੁਰੂ ਮਿਲ ਜਾਵੇ । ਸਤਿਗੁਰੂ ਨਾਮ (ਭਜਨ) ਰੂਪੀ ਅੰਮ੍ਰਿਤ ਬਖਸ਼ਦਾ ਹੈ ਅਤੇ ਉਸ ਅੰਮ੍ਰਿਤ ਨਾਲ ਮਨ ਸ਼ਾਂਤ ਹੋ ਜਾਂਦਾ ਹੈ ਅਤੇ ਮਨ ਦੀ ਭਟਕਣਾ ਮੁਕ ਜਾਂਦੀ ਹੈ ।

(ਗੁਰੂ) ਅਮਰ ਦਾਸ ਜੀ ਨੂੰ ਪਹਿਲਾਂ ਹੀ ਗੁਰੂ ਨੂੰ ਮਿਲਣ ਦੀ ਲਗਨ ਲਗੀ ਹੋਈ ਸੀ ਪਰ ਹੁਣ ਬੀਬੀ ਅਮਰੋ ਜੀ ਦਾ ਸ਼ਬਦ ਸੁਣ ਕੇ ਮਨ ਨੂੰ ਹੋਰ ਵੀ ਠੋਕਰ ਲਗੀ। ਉਸੇ ਵਕਤ ਬੀਬੀ ਜੀ ਦੇ ਘਰ ਦੇ ਦਰਵਾਜ਼ੇ ਅਗੇ ਆਏ ਅਤੇ ਦਰਵਾਜ਼ੇ ਨੂੰ ਧੱਕਾ ਮਾਰਿਆ। ਦਰਵਾਜ਼ਾ ਖੁਲ੍ਹਿਆ। ਬੀਬੀ ਜੀ ਹੈਰਾਨ ਹੋਏ, ਮੱਥਾ ਟੇਕਿਆ ਅਤੇ ਅੰਮ੍ਰਿਤ ਵੇਲੇ ਹੀ ਆਉਣ ਦਾ ਕਾਰਣ ਪੁੱਛਿਆ।

(ਗੁਰੂ) ਅਮਰ ਦਾਸ ਜੀ ਨੇ ਪੁਛਿਆ, " ਬੀਬੀ, ਜਿਹੜੀ ਬਾਣੀ ਪੜ੍ਹ ਰਹੀ ਹੈਂ ਇਹ ਕਿਹੜੇ ਮਹਾਂ ਪੁਰਖ ਦੀ ਹੈ?

ਬੀਬੀ ਜੀ ਨੇ ਬੜੇ ਆਦਰ ਸਹਿਤ ਕਿਹਾ, " ਜੀ ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ

(ਗੁਰੂ) ਅਮਰ ਦਾਸ ਜੀ ਬੀਬੀ, ਉਹ ਕਿੱਥੇ ਰਹਿੰਦੇ ਹਨ?

ਬੀਬੀ ਜੀ - ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਆਪ ਤਾਂ ਦੇਹ ਕਰ ਕੇ ਸਰੀਰ ਦਾ ਉਹਲਾ ਕਰ ਗਏ ਹਨ, ਪਰ ਹੁਣ ਉਹਨਾਂ ਦੀ ਗੱਦੀ ਤੇ ਮੇਰੇ ਪਿਤਾ ਜੀ ਹਨ,

(ਗੁਰੂ) ਅਮਰ ਦਾਸ ਜੀ ਅੱਛਾ ਤੇਰੇ ਪਿਤਾ ਜੀ, ਭਾਈ ਲਹਿਣਾ ਜੀ!

ਬੀਬੀ ਜੀ - ਹਾਂ ਜੀ, ਹੁਣ ਉਨ੍ਹਾਂ ਦਾ ਨਾਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁਕਮ ਅਨੁਸਾਰ ਅੰਗਦ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਹੈ

(ਗੁਰੂ) ਅਮਰ ਦਾਸ ਜੀ ਬੀਬੀ, ਉਹ ਅਜ ਕਲ ਕਿੱਥੇ ਰਹਿੰਦੇ ਹਨ?

ਬੀਬੀ ਜੀ - ਜੀ, ਅਜ ਕਲ ਉਹ ਅਪਣੇ ਪਿੰਡ ਖਡੂਰ (ਸਾਹਿਬ) ਹੀ ਰਹਿੰਦੇ ਹਨ।

(ਗੁਰੂ) ਅਮਰ ਦਾਸ ਜੀ ਬੀਬੀ, ਮੇਰੀ ਅਰਜ਼ ਹੈ ਕਿ ਮੈਨੂੰ ਉਹਨਾਂ ਦੇ ਦਰਸ਼ਨ ਕਰਾਦੇ, ਜੇ ਹੋ ਸਕਦਾ ਹੈ ਤਾਂ ਅੱਜ ਹੀ ਚਲ ਪਈਏ।

ਭਾਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਬੀਬੀ ਅਮਰੋ ਜੀ ਵਾਸਤੇ ਇਹ ਹੁਕਮ ਸੀ ਕਿ ਜਿੰਨਾ ਚਿਰ ਅਸੀਂ ਬੁਲਾਈਏ ਨਾ, ਆਉਣਾ ਨਹੀਂ, ਪਰ ਪਰਉਪਕਾਰ ਖਾਤਰ, (ਗੁਰੂ) ਅਮਰ ਦਾਸ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸਨ ਕਰਵਾਉਣ ਖਾਤਰ ਬੀਬੀ ਜੀ ਨੂੰ ਜਾਣਾ ਹੀ ਪਿਆ। ਅਪਣੇ ਪਤੀ ਦੇਵ ਅਤੇ ਅਪਣੀ ਸੱਸ ਦੀ ਆਗਿਆ ਲੈ ਕੇ ਬੀਬੀ ਜੀ, ਗੁਰੂ ਅਮਰ ਦਾਸ ਜੀ ਨਾਲ ਖਡੂਰ (ਸਾਹਿਬ) ਵਾਸਤੇ ਚਲ ਪਏ।

ਰਾਹ ਵਿਚ (ਗੁਰੂ) ਅਮਰ ਦਾਸ ਜੀ ਦੇ ਦਿਲ ਵਿਚ ਖਿਆਲ ਆਇਆ ਕਿ ਮੈਂ ਤਾਂ ਪੱਕਾ ਵੈਸ਼ਨੋ (Vegetarian) ਹਾਂ ਪਰ ਪਤਾ ਨਹੀਂ ਉੱਥੇ ਲੰਗਰ ਦੀ ਕੀ ਹਾਲਤ ਹੈ? ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਗੁਰੂ ਕੇ ਲੰਗਰ ਵਿਚ ਸਿਰਫ ਵੈਸ਼ਨੋ ਭੋਜਨ ਹੀ ਮਿਲਦਾ ਹੈ।

ਜਦੋਂ ਖਡੂਰ (ਸਾਹਿਬ) ਪਹੁੰਚੇ ਤਾਂ (ਗੁਰੂ) ਅਮਰ ਦਾਸ ਜੀ ਨੂੰ ਬਾਹਰ ਬਹਾ ਕੇ ਬੀਬੀ ਜੀ ਇਕੱਲੇ ਅੰਦਰ ਗਏ ਅਤੇ ਸਤਿਗੁਰੂ ਜੀ ਦੇ ਚਰਨਾਂ ਤੇ ਜਾ ਮੱਥਾ ਟੇਕਿਆ। ਬੀਬੀ ਜੀ ਦੇ ਕੋਈ ਬਚਨ ਕਰਨ ਤੋਂ ਪਹਿਲਾਂ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ, " ਬੀਬੀ, ਜਿਨ੍ਹਾਂ ਨੂੰ ਬਾਹਰ ਬਹਾ ਆਈ ਹੈਂ, ਉਨ੍ਹਾਂ ਨੂੰ ਵੀ ਅੰਦਰ ਲਿਆ"

ਜਦੋਂ (ਗੁਰੂ) ਅਮਰ ਦਾਸ ਜੀ ਅੰਦਰ ਆਏ, ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਦਿਆਂ ਸਾਰ ਨਿਹਾਲ ਹੋ ਗਏ। ਛਾਤੀ ਸੀਤਲ ਅਤੇ ਮਨ ਸੁਖੀ ਹੋ ਗਿਆ। ਖਿਆਲ ਕੀਤਾ

**ਸਫਲ ਸਫਲ ਭਈ ਸਫਲ ਜਾਤ੍ਰਾ।** ਪੰਨਾ ੬੮੭

ਅਤੇ ਸੋਚਣ ਲੱਗੇ ਕਿ

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥**

ਅਨੁਸਾਰ ਸੱਚੇ ਗੁਰੂ ਤਾਂ ਇਹ ਹੀ ਹਨ।

ਹਾਲੀ ਇਹ ਸੋਚਦੇ ਹੀ ਸਨ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਹਿਜ ਸੁਭਾਏ ਹੀ ਬਚਨ ਕੀਤਾ, ਭਾਈ ਇਹ ਤਾਂ "ਪੱਕੇ" ਵੈਸ਼ਨੋ ਹਨ, ਇਹ ਤਾਂ ਪ੍ਰਸ਼ਾਦਿ ਆਪਣਾ ਹੀ ਛਕਣਗੇ। ਸਤਿਗੁਰੂ ਜੀ ਦੇ ਕਹੇ ਹੋਏ ਇਹ ਬਚਨ ਬਚਨ ਸਨ ਜਾਂ ਅਣੀਆਲੇ ਤੀਰ ਸੁਣਦਿਆਂ ਸਾਰ ਹੀ (ਗੁਰੂ) ਅਮਰ ਦਾਸ ਜੀ ਹਿਰਦਾ ਵਿੰਨ੍ਹਿਆ ਗਿਆ।

**ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕੁ॥**
**ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥**

ਗੁਰੂ (ਅਮਰ ਦਾਸ) ਜੀ, ਸ੍ਰੀ ਸਤਿਗੁਰੂ ਅੰਗਦ ਦੇਵ ਜੀ ਦੇ ਚਰਨਾਂ ਤੇ ਢਹਿ ਪਏ। ਸਤਿਗੁਰੂ ਅੰਗਦ ਦੇਵ ਜੀ ਨੇ (ਗੁਰੂ) ਅਮਰ ਦਾਸ ਨੂੰ ਧੀਰਜ ਬੰਧਾਂਦਿਆਂ ਅਤੇ ਦੁਨਿਆਂਦਾਰੀ ਦਾ ਖਿਆਲ ਕਰਦਿਆਂ ਬੜੇ ਆਦਰ ਸਹਿਤ ਪੁੱਛਿਆ, "ਕਿਵੇਂ ਦਰਸ਼ਨ ਦੇਣ ਦੀ ਕ੍ਰਿਪਾਲਤਾ ਕੀਤੀ ਜੇ"

ਗੁਰੂ (ਅਮਰਦਾਸ) ਜੀ ਨੇ ਦੋਵੇਂ ਹੱਥ ਜੋੜਕੇ ਬੇਨਤੀ ਕੀਤੀ, "ਜੀ, ਕੇਵਲ ਤੁਹਾਡੇ ਦਰਸ਼ਨ ਕਰਨ ਵਾਸਤੇ ਆਇਆ ਹਾਂ, ਹੁਣ ਕਿਰਪਾ ਕਰੋ"

**ਸਤਿਗੁਰ ਆਇਓ ਸਰਣਿ ਤੁਹਾਰੀ॥** ਪੰਨਾ ੭੧੩
**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥**

ਸਤਿਗੁਰੂ ਜੀ ਨੇ ਕਿਰਪਾ ਕੀਤੀ ਅਤੇ ਕੰਨ ਵਿਚ ਭਜਨ ਦੇ ਦਿੱਤਾ। ਫਿਰ ਕੀ ਸੀ?

**ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ**
**ਮੰਤ੍ਰੁ ਦੀਓ ਗੁਰ ਕਾਨ॥** (ਪੰਨਾ ੧੩੦੨)

ਭਜਨ ਲੈਂਦਿਆਂ ਸਾਰ ਮਨ ਦੀ ਭਟਕਣਾ ਦੂਰ ਹੋ ਗਈ, ਦਿਲ ਦੇ ਸਾਰੇ ਸੰਸੇ ਨਵਿਰਤ ਹੋ ਗਏ। ਐਸੀ ਹਾਲਤ ਹੋ ਗਈ ਜਿਵੇਂ ਕਿ ਉਚਾਰ ਰਹੇ ਹਨ

ਅਨੰਦੁ ਭਇਆ ਮੇਰੀ ਮਾਏ
ਸਤਿਗੁਰੂ ਮੈ ਪਾਇਆ । (ਪੰਨਾ ੯੧੭)

ਇਹ ਸਾਖੀ ਲਿਖਣ ਦਾ ਭਾਵ ਹੈ ਕਿ

ਨਾਵਨ ਕਉ ਤੀਰਥ ਘਨੇ
ਮਨ ਬਉਰਾ ਰੇ
ਪੂਜਨ ਕਉ ਬਹੁ ਦੇਵ ॥

ਕਹੁ ਕਬੀਰ ਛੂਟਨੁ ਨਹੀ
ਮਨ ਬਉਰਾ ਰੇ
ਛੂਟਨੁ ਹਰਿ ਕੀ ਸੇਵ ॥ (ਪੰਨਾ ੩੩੬)

ਅਤੇ

ਕਹਿ ਕਬੀਰ ਭੈ ਸਾਗਰ ਤਰਨ ਕਉ
ਮੈ ਸਤਿਗੁਰ ਓਟ ਲਈਓ ॥ (ਪੰਨਾ ੩੩੬)

ਸਤਿਗੁਰੂ ਦੀ ਓਟ ਤੋਂ ਬਿਨਾਂ ਇਸ ਭੈਸਾਗਰ ਤੋਂ ਕਿਸੇ ਵੀ ਉਪਾਇ ਨਾਲ ਪਾਰ ਨਹੀਂ ਹੋ ਸਕੀਦਾ ।

ਕਈ ਵੀਰ ਪ੍ਰਤੱਖ ਦੇਹਧਾਰੀ ਸਤਿਗੁਰੂ ਨੂੰ ਛੱਡਕੇ ਵੇਦਾਂ ਸ਼ਾਸਤਰਾਂ ਜਾਂ ਹੋਰ ਗ੍ਰੰਥਾਂ ਦੀ ਓਟ ਲੈਂਦੇ ਹਨ। ਆਉ ਹੁਣ ਇਨ੍ਹਾਂ ਬਾਰੇ ਕੁਝ ਕੁ ਵਿਚਾਰ ਕਰੀਏ।

ਪਹਿਲੀ ਗੱਲ ਤਾਂ ਇਹ ਹੈ ਕਿ ਕਿਸੇ ਵੀ ਪੁਸਤਕ ਨੂੰ ਪੜ੍ਹਨ ਵਾਸਤੇ ਅੱਖਰਾਂ ਲਗਾਂ ਅਤੇ ਲਗਾਖਰਾਂ ਦਾ ਗਿਆਨ ਹੋਣਾ ਬਹੁਤ ਜ਼ਰੂਰੀ ਹੈ। ਬੱਚਾ ਭਾਵੇਂ ਕਿੰਨਾ ਵੀ ਸਿਆਣਾ ਹੋਵੇ ਉਹਨੂੰ ਅੱਖਰਾਂ ਅਤੇ ਲਗਾਂ ਦਾ ਗਿਆਨ ਜਾਂ ਮੁਢਲੀ ਵਿੱਦਿਆ ਜ਼ਰੂਰ ਕਿਸੇ ਦੇਹਧਾਰੀ ਅਧਿਆਪਕ ਕੋਲੋਂ ਲੈਣੀ ਪੈਂਦੀ ਹੈ। ਮੁਢਲੀ ਵਿੱਦਿਆ ਪਿਛੋਂ ਜਦੋਂ ਬੱਚਾ ਕਿਤਾਬਾਂ ਪੜ੍ਹਨ ਲਗਦਾ ਹੈ ਤਾਂ ਅਪਣੇ ਆਪ ਪੜ੍ਹਨ ਨਾਲ ਉਹਨੂੰ ਸਾਰੀ ਸਮਝ ਨਹੀਂ ਆਉਂਦੀ। ਕਈ ਸ਼ਬਦ ਐਸੇ ਹੁੰਦੇ ਹਨ ਜਿਨ੍ਹਾਂ ਬਾਰੇ ਬੱਚੇ ਨੂੰ ਕੋਈ ਗਿਆਨ ਨਹੀਂ ਹੁੰਦਾ। ਉਹਨੂੰ ਸਮਝਾਉਣ ਵਾਸਤੇ ਫਿਰ ਦੇਹਧਾਰੀ ਅਧਿਆਪਕ ਦੀ ਲੋੜ ਪੈਂਦੀ ਹੈ ਪੜ੍ਹਦਾ ਪੜ੍ਹਦਾ ਬੱਚਾ ਜਦੋਂ ਉੱਚੀ ਵਿੱਦਿਆ ਸਾਇੰਸ (Science), ਡਰਾਇੰਗ (Drawing) ਆਦਿ ਪੜ੍ਹਦਾ ਹੈ ਤਾਂ ਫਿਰ ਦੇਹਧਾਰੀ ਸਾਇੰਸ ਮਾਸਟਰ (Science master) ਅਤੇ ਡਰਾਇੰਗ ਮਾਸਟਰ (Drawing Master) ਦੀ ਲੋੜ ਪੈਂਦੀ ਹੈ। ਜੇ ਏਦੂੰ ਵੀ ਉੱਚੀ ਵਿੱਦਿਆ ਪੜ੍ਹੇਗਾ ਤਾਂ ਉੱਥੇ ਵੀ ਦੇਹਧਾਰੀ ਪ੍ਰੋਫੈਸਰ (Professor) ਦੀ ਲੋੜ ਪਵੇਗੀ।

ਲਿਖਣ ਦਾ ਭਾਵ ਹੈ ਕਿ ਵਿੱਦਿਆ ਪੜ੍ਹਨ ਅਥਵਾ ਸਿਖਿਆ ਲੈਣ ਵਾਸਤੇ ਜ਼ਰੂਰ ਕਿਸੇ ਦੇਹਧਾਰੀ ਅਧਿਆਪਕ ਦੀ ਲੋੜ ਪੈਂਦੀ ਹੈ। ਜੇ ਅਧਿਆਪਕ ਦੀ ਲੋੜ ਨ ਹੁੰਦੀ ਤਾਂ ਲੱਖਾਂ ਕਰੋੜਾਂ ਰੁਪੈ ਖਰਚ ਕਰ ਕੇ ਸਕੂਲਾਂ ਅਥਵਾ ਕਾਲਜਾਂ ਦੇ ਖੋਲ੍ਹਣ ਦੀ ਲੋੜ ਕਿਉਂ ਪਵੇ? ਜੇ ਵਿੱਦਿਆ ਅਪਣੇ ਆਪ ਪੜ੍ਹੀ ਜਾ ਸਕਦੀ ਹੁੰਦੀ ਤਾਂ ਅਧਿਆਪਕ ਅਤੇ ਮਾਸਟਰ ਨਾਮ ਦੇ ਸ਼ਬਦ ਹੀ ਨ ਹੁੰਦੇ।

ਇਥੋਂ ਪਤਾ ਲਗਦਾ ਹੈ ਕਿ ਵਿੱਦਿਆ ਅਥਵਾ ਸਿੱਖਿਆ, ਬਿਨਾ ਕਿਸੇ ਦੇਹਧਾਰੀ ਅਧਿਆਪਕ ਤੋਂ ਮਿਲ ਨਹੀਂ ਸਕਦੀ। ਜੇ ਕੋਈ ਆਦਮੀ ਅਪਣੇ ਆਪ ਕਿਤਾਬਾਂ ਪੜ੍ਹਕੇ ਕੋਈ ਡਿਗਰੀ (Degree) ਪ੍ਰਾਪਤ ਕਰ ਲੈਂਦਾ ਹੈ ਤਾਂ ਵਿਚਾਰ ਇਹ ਹੈ ਕਿ ਘੱਟ ਤੋਂ ਘੱਟ ਉਸਨੇ ਮੁਢਲੀ ਵਿੱਦਿਆ ਤਾਂ ਜ਼ਰੂਰ ਹੀ ਕਿਸੇ ਦੇਹਧਾਰੀ ਅਧਿਆਪਕ ਕੋਲੋਂ ਪ੍ਰਾਪਤ ਕੀਤੀ ਹੋਵੇਗੀ।

ਹੁਣ ਆਪ ਹੀ ਸੋਚ ਲਉ ਕਿ ਜੇ ਦੂਜੀ ਵਿਦਿਆ ਕਿਸੇ ਦੇਹਧਾਰੀ ਅਧਿਆਪਕ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ ਤਾਂ ਫਿਰ ਰੂਹਾਨੀ ਵਿੱਦਿਆ (Spiritual Study) ਕਿਸੇ ਰੂਹਾਨੀ ਅਧਿਆਪਕ (Spiritual Master) ਤੋਂ ਬਿਨਾ ਕਿਵੇਂ ਪ੍ਰਾਪਤ ਹੋ ਸਕਦੀ ਹੈ?

ਫਿਰ ਵੇਦਾਂ ਸ਼ਾਸਤਰਾਂ ਅਤੇ ਹੋਰ ਉੱਚੇ ਧਾਰਮਕ ਗ੍ਰੰਥਾਂ ਦੇ ਭਾਵ ਨੂੰ ਅਪਣੇ ਆਪ ਪੜ੍ਹ ਕੇ ਸਮਝਣਾ ਤਾਂ ਕਿਤੇ ਰਿਹਾ, ਉਨ੍ਹਾਂ ਦਾ ਤਾਂ ਸ਼ੁੱਧ ਪਾਠ ਵੀ ਅਪਣੇ ਆਪ ਨਹੀਂ ਹੋ ਸਕਦਾ। ਉੱਥੇ ਵੀ ਕਿਸੇ ਸਿਆਣੇ ਦੇਹਧਾਰੀ ਪਾਠੀ ਕੋਲੋਂ ਸਿੱਖਿਆ ਲੈਣੀ ਪੈਂਦੀ ਹੈ

ਹੋਰ ਵੀਚਾਰ ਹੈ ਕਿ ਜਿੰਨੇ ਵੀ ਵੇਦ ਸ਼ਾਸਤਰ ਜਾਂ ਹੋਰ ਧਾਰਮਕ ਗ੍ਰੰਥ ਹਨ ਸਭ ਦੇ ਰਚਨਹਾਰ ਦੇਹਧਾਰੀ ਗੁਰੂ, ਭਗਤ, ਰਿਸ਼ੀ ਜਾਂ ਮੁਨੀ ਹਨ ਭਾਵੇਂ ਇਹ ਧੁਰ ਕੀ ਬਾਣੀ ਹੀ ਹੈ ਪਰ ਫਿਰ ਵੀ ਕਿਸੇ ਦੇਹਧਾਰੀ ਗੁਰੂ ਦੇ ਰਾਹੀਂ ਹੀ ਸਾਡੇ ਤਕ ਪਹੁੰਚੀ ਹੈ।

ਸ੍ਰੀ ਓਸ਼ੋ ਰਜਨੀਸ਼ ਜੀ ਨੇ ਕਿਹਾ ਸੀ :-

ਵੇਦ ਵੀ ਗੁਰੂਆਂ ਦੇ ਵਚਨ ਹਨ। ਲੇਕਿਨ ਉਹ ਗੁਰੂ ਅੱਜ ਮੌਜੂਦ ਨਹੀਂ ਹਨ ਅਤੇ ਨਾਂਹੀ ਵਚਨ ਸ਼ੁੱਧ ਰਹਿ ਗਏ ਹਨ। ਵਚਨ ਸ਼ੁੱਧ ਰਹਿ ਨਹੀਂ ਸਕਦਾ ਕਿਉਂਕਿ ਇਕੱਠਾ ਕਰਨ ਵਾਲੇ ਅਪਣੇ ਵਿਚਾਰਾਂ ਨੂੰ ਮਿਲਾਉਣਗੇ ਹੀ, ਇਹ ਉਨ੍ਹਾਂ ਦੀ ਮਜਬੂਰੀ ਹੈ ----

ਤੁਹਾਨੂੰ ਜੇ ਕਰ ਮੈਂ ਕੋਈ ਗੱਲ ਕਹਾਂ ਕਿ ਜਾ ਕੇ ਗੁਆਂਢੀ ਨੂੰ ਕਹਿ ਦਿਓ, ਵਿਚੋਂ ਗੱਲ ਦੇ ਕੁਝ ਘੱਟ ਜਾਏਗਾ, ਕੁਝ ਜੁੜ ਜਾਏਗਾ। ਗੱਲ ਦਾ ਰੂਪ ਵਿਗੜ ਜਾਵੇਗਾ। ਜੇਕਰ ਤੁਸੀਂ ਸ਼ਬਦ ਵੀ ਓਹੀ ਵਰਤੋ ਸੌ ਪਰਸੈਂਟ (100%) ਜਿਹੜੇ ਮੈਂ ਕਹੇ, ਤਾਂ ਵੀ ਟੋਨ ਕਹਿਣ ਦਾ ਢੰਗ, ਇਮਫੈਸਿਸ (EMPHASIS) ਬਦਲ ਜਾਏਗਾ। ਫਿਰ ਤੁਸੀਂ ਜਦ ਬੋਲੋਗੇ ਤਾਂ ਤੁਹਾਡਾ ਅਨੁਭਾਵ, ਤੁਹਾਡਾ ਗਿਆਨ, ਤੁਹਾਡੀ ਸਮਝ ਉਨ੍ਹਾਂ ਸ਼ਬਦਾਂ ਵਿੱਚ ਭਰ ਜਾਵੇਗੀ ----

ਕਿਤਾਬ ਨੂੰ ਜਦ ਤੁਸੀਂ ਪੜ੍ਹੋਗੇ ਤੁਸੀਂ ਹੀ ਉਸਦੇ ਅਰਥ ਕਰੋਗੇ --- ਅਰਥ ਤੁਹਾਡੇ ਤੋਂ ਤਾਂ ਬਹੁਤਾ ਨਹੀਂ ਹੋ ਸਕੇਗਾ। ਤੁਹਾਡੀ ਸਮਝ ਤੋਂ ਪਾਰ ਨਹੀਂ ਹੋ ਸਕੇਗਾ। ਤੁਸੀਂ ਆਪਣੇ ਹੀ ਅਰਥ ਨੂੰ ਕਿਤਾਬ ਉਤੇ ਥੋਪ ਦਿਓਗੇ ਤਾਂ ਗੁਰੂ ਤੁਹਾਡੀ ਕਿਤਾਬ ਨਹੀਂ ਹੋਈ, ਤੁਸੀਂ ਹੀ ਗੁਰੂ ਬਣ ਗਏ ਕਿਤਾਬ ਦੇ। ਸ਼ਾਸਤ੍ਰ ਨੂੰ ਤੁਸੀਂ ਨਹੀਂ ਪੜ੍ਹਿਆ, ਤੁਸੀਂ ਸ਼ਾਸਤ੍ਰ ਨੂੰ ਹੀ ਪੜ੍ਹਾਣ ਲੱਗ ਗਏ। ਇਸ ਲਈ ਤਾਂ ਏਨੀਆਂ ਵਿਆਖਿਆਵਾਂ ਹਨ। ਗੀਤਾ ਦੀਆਂ ਹਜ਼ਾਰਾਂ ਵਿਆਖਿਆਵਾਂ ਹਨ। ਜੋ ਵੀ ਪੜ੍ਹਦਾ ਹੈ ਆਪਣਾ ਅਰਥ ਕਰਦਾ ਹੈ। ਕ੍ਰਿਸ਼ਨ (ਸ੍ਰੀ ਕ੍ਰਿਸ਼ਨ ਚੰਦ੍ਰ ਜੀ) ਖਲੋਤੇ ਨਹੀਂ ਹਨ ਵਿਚਕਾਰ ਕਿ ਰੋਕਣ, ਕਿ ਭਾਈ ਇਹ ਮੇਰਾ ਅਰਥ ਨਹੀਂ। ਕ੍ਰਿਸ਼ਨ ਦਾ ਤਾਂ ਇੱਕ ਹੀ ਅਰਥ ਰਿਹਾ ਹੋਏਗਾ। ਹਜ਼ਾਰਾਂ ਅਰਥ ਤਾਂ ਨਹੀਂ ਹੋ ਸਕਦੇ। --- ਪਰ ਕੌਣ ਕਹੇ ਕਿ ਉਹ ਅਰਥ ਕੀ ਸੀ? ਅਰਜੁਨ ਵੀ ਨਹੀਂ ਕਹਿ ਸਕਦਾ ਜਿਸਨੇ ਸੁਣਿਆ ਸੀ। ਕਿਉਂਕਿ ਉਹ ਵੀ ਜੋ ਕਹੇਗਾ, ਬਦਲ ਜਾਏਗਾ।

ਸ੍ਰੀ ਓਸ਼ੋ ਰਜਨੀਸ਼ ਨੇ ਲਿਖਿਆ ਹੈ

ਵੇਦ ਗੁਰੂ ਵਚਨ ਹਨ। ਜਿਨ੍ਹਾਂ ਨੇ ਜਾਣਿਆ ਉਨ੍ਹਾਂ ਨੇ ਕਿਹਾ। ਫਿਰ ਹਜ਼ਾਰਾਂ ਹਜ਼ਾਰਾਂ ਸਾਲ ਬੀਤ ਗਏ। ਉਨਾਂ ਵਿੱਚ ਬਹੁਤ ਕੁਝ ਜੁੜ ਗਿਆ ਬਹੁਤ ਕੁਝ ਹਟ ਗਿਆ ਇਸ ਲਈ **ਜੀਉਂਦੇ ਗੁਰੂ** ਨੂੰ ਲਭ ਲੈਣਾ ਪਰਮ ਸੁਭਾਗ ਹੈ।

ਵੇਦ, ਸ਼ਾਸਤ੍ਰ, ਗੀਤਾ ਅਤੇ ਹੋਰ ਕਈ ਗ੍ਰੰਥ ਬਹੁਤ ਪੁਰਾਣੇ ਹਨ ਇਹ ਸਾਰੇ ਉਸ ਸਮੇਂ ਦੇ ਗੁਰੂਆਂ ਵਲੋਂ ਲਿਖੇ ਜਾਂ ਲਿਖਾਏ ਗਏ ਸਨ ਕਲਿਜੁਗ ਦੇ ਅਵਤਾਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤ੍ਰਾਧਿਕਾਰੀਆਂ ਦੀ ਬਾਣੀ ਅਤੇ ਹੋਰ ਕਈ ਭਗਤਾਂ ਦੀ ਬਾਣੀ ਇਕੱਠੀ ਕਰਕੇ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕੀਤੀ ਜਾਂ ਕਿਸ ਕੋਲੋਂ ਕਰਵਾਈ ਸੀ। ਇਹ ਉਹ ਬਾਣੀ ਹੈ ਜਿਸਨੂੰ 'ਧੁਰ ਕੀ ਬਾਣੀ' ਦਾ ਮਾਨ ਪ੍ਰਾਪਤ ਹੈ। ਪਰ ਸਾਨੂੰ ਇਹ ਕਦੀ ਵੀ ਨਹੀਂ ਭੁਲਣਾ ਚਾਹੀਦਾ ਕਿ ਭਾਵੇਂ ਇਹ ਧੁਰ ਦੀ ਬਾਣੀ ਹੀ ਹੈ ਪਰ ਸਾਡੇ ਤਕ ਇਹ ਕਿਸੇ ਦੇਹਧਾਰੀ ਰਾਹੀਂ ਹੀ ਪਹੁੰਚ ਸਕੀ ਹੈ

ਲਉ ਹੁਣ ਇਸ ਧੁਰ ਦੀ ਬਾਣੀ ਵਿਚੋਂ ਹੀ ਪਤਾ ਕਰ ਲੈਂਦੇ ਹਾਂ ਕਿ ਗੁਰੂ ਕੋਈ ਗ੍ਰੰਥ ਹੁੰਦਾ ਹੈ ਜਾਂ ਕੋਈ ਦੇਹਧਾਰੀ ਹੁੰਦਾ ਹੈ

**ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥**
**ਬਿਨੁ ਗੁਰ ਮੁਕਤਿ ਨ ਕੋਊ ਪਾਵੈ, ਮਨਿ ਵੇਖਹੁ ਕਰਿ ਬੀਚਾਰੀ ॥**
(ਪੰਨਾ ੪੯੫)

ਅਥਵਾ

**ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ ਤਤੁ ਨ ਜਾਣੈ ॥**
**ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ, ਦੁਖੋ ਦੁਖੁ ਕਮਾਵਣਿਆ ॥**
(ਪੰਨਾ ੧੧੮)

ਅਥਵਾ

NO. 17

DATE

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ ॥

ਤਤੈ ਸਾਰ ਨ ਜਾਣੀ, ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥ (ਪੰਨਾ ੯੨੦)

ਸਿਮ੍ਰਿਤੀਆਂ ਸਾਸਤ੍ਰ ਆਦਿ ਧਾਰਮਕ ਗ੍ਰੰਥਾਂ ਦੇ ਪੜ੍ਹਨ ਨਾਲ ਤਾਂ ਸਿਰਫ ਇਹ ਹੀ ਪਤਾ ਲਗਦਾ ਹੈ ਕਿ ਪਾਪ ਕੀਹ ਹੈ ਅਤੇ ਪੁੰਨ ਕੀ ਹੈ। ਇਨ੍ਹਾਂ ਦੇ ਪੜ੍ਹਨ ਨਾਲ ਆਤਮਕ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ। ਭਾਈ ਇਹ ਇਕ ਅਟੱਲ ਸਚਾਈ ਹੈ ਕਿ ਆਤਮਕ ਅਨੰਦ ਦੇ ਚਾਹਵਾਨ ਨੂੰ ਜ਼ਰੂਰ ਕਿਸੇ (ਦੇਹਧਾਰੀ) ਗੁਰੂ ਦੀ ਸਰਣ ਵਿਚ ਜਾਣਾ ਚਾਹੀਦਾ ਹੈ।
ਭਾਈ ਗੁਰਦਾਸ ਜੀ ਲਿਖਦੇ ਹਨ

ਵੇਦ ਗ੍ਰੰਥ ਗੁਰ ਹੱਟ ਹੈ, ਜਿਤੁ ਲਗ ਭਵਜਲ ਪਾਰ ਉਤਾਰਾ।

ਸਤਿਗੁਰ ਬਾਝੁ ਨ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ।

ਭਾਵ ਜਿੰਨਾਂ ਚਿਰ ਦੇਹਧਾਰੀ ਗੁਰੂ ਨਹੀਂ ਮਿਲਦਾ ਉਨਾਂ ਚਿਰ ਵੇਦਾਂ ਅਥਵਾ ਗ੍ਰੰਥਾਂ ਦੇ ਗਿਆਨ ਨੂੰ ਜਾਣ ਨਹੀਂ ਸਕੀਦਾ। ਨਾ ਤਾਂ ਆਤਮਕ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਨਾ ਹੀ ਆਤਮਕ ਸ਼ਾਂਤੀ ਮਿਲਦੀ ਹੈ

ਧੁਰ ਕੀ ਬਾਣੀ ਵਿਚੋਂ ਸਾਨੂੰ ਇਹ ਸਿੱਖਿਆ ਮਿਲਦੀ ਹੈ ਕਿ ਜੇ ਕਿਸੇ ਗੁਰੂ ਨੇ ਸਿੱਖ ਨੂੰ ਸਿੱਖਿਆ ਦੇਣੀ ਹੁੰਦੀ ਹੈ ਤਾਂ ਉਹ ਬੋਲ ਕੇ ਦਿੱਤੀ ਜਾਂਦੀ ਹੈ

ਤਿਸੁ ਗੁਰ ਕਉ ਹਉ ਵਾਰਿਆ,
ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥ ਪੰਨਾ ੫੮੭-੮੮

ਅਥਵਾ
ਸਤਿਗੁਰੂ ਪੁਰਖੁ ਜਿ ਬੋਲਿਆ,
ਗੁਰਸਿਖਾ ਮੰਨਿ ਲਈ ਰਜਾਇ ਜੀਉ ॥ (ਪੰਨਾ ੯੨੪)

ਅਥਵਾ
ਤਿਸੁ ਗੁਰ ਕਉ ਸਭਿ ਨਮਸਕਾਰੁ ਕਰਹੁ,
ਜਿਨਿ ਹਰਿ ਕੀ ਹਰਿ ਗਾਲ ਗਲੋਈਐ ॥ (ਪੰਨਾ ੫੮੭)

ਅਥਵਾ
ਗੁਰ ਰਸਨਾ ਅੰਮ੍ਰਿਤੁ ਬੋਲਦੀ (ਜਿਨ ਹਰਿ ਕੀ ਸਿਫਤ ਕੀਤੀ ਹੈ) (ਪੰਨਾ ੭੨੬)
ਹਰਿ ਨਾਮਿ ਸੁਹਾਵੀ ॥ ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ...

ਧੁਰ ਦੀ ਬਾਣੀ ਵਿਚੋਂ ਹੀ ਸਾਨੂੰ ਇਕ ਇਹ ਸਿੱਖਿਆ ਮਿਲਦੀ ਹੈ।

ਗੁਰ ਕੇ ਚਰਨ ਰਿਦੈ ਲੈ ਧਾਰਉ ॥ (ਪੰਨਾ ੮੬੪)

ਅਥਵਾ

ਗੁਰ ਕੇ ਚਰਨ ਕਮਲ ਮਨਿ ਵਸੇ ॥

ਮਹਾ ਬਿਕਾਰ ਤਨ ਤੇ ਸਭਿ ਨਸੇ ॥ (ਪੰਨਾ ੮੯੭)

ਅਥਵਾ

ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥ (ਪੰਨਾ ੧੧੫੨)

ਅਥਵਾ

ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ ॥ (ਪੰਨਾ ੩੮੭)

ਗੁਰ ਕੇ ਚਰਨ ਕੇਸ ਸੰਗਿ ਝਾਰੇ ॥

ਅਥਵਾ

ਸਤਿਗੁਰੂ ਚਰਨ ਜਿਨ੍ ਪਰਸਿਆ,

ਸੇ ਪਸੁ ਪਰੇਤ ਸੁਰਿ ਨਰ ਭਇਆ ॥ ਪੰਨਾ ੧੩੯੯

ਇਨ੍ਹਾਂ ਸ਼ਬਦਾਂ ਦੇ ਪੜ੍ਹਨ ਤੋਂ ਇਹ ਪਤਾ ਲਗਦਾ ਹੈ ਕਿ ਗੁਰੂ ਹਮੇਸ਼ਾ ਚਰਨਾਂ ਵਾਲਾ ਹੁੰਦਾ ਹੈ। ਇਤਿਹਾਸ ਵਿਚ ਇਕ ਸਾਖੀ ਲਿਖੀ ਹੈ ਕਿ ਸ੍ਰੀ ਸਤਿਗੁਰੂ ਹਰਿ ਰਾਇ ਜੀ ਦਾ ਇਕ ਸਿਖ ਭਾਈ ਗੋਂਦਾ ਕਾਬਲ ਵਿਚ ਰਹਿੰਦਾ ਸੀ। ਉਹ ਰੋਜ਼ ਸ੍ਰੀ ਸਤਿਗੁਰੂ ਹਰਿ ਰਾਇ ਜੀ ਦੇ ਚਰਨਾਂ ਦਾ ਧਿਆਨ ਕਰਦਾ ਹੁੰਦਾ ਸੀ। ਇਕ ਦਿਨ ਸੇਵਕਾਂ ਦੀ ਕਈ ਵਾਰ ਪਰਸ਼ਾਦਾ ਛਕਣ ਦੀ ਬੇਨਤੀ ਕਰਨ ਤੇ ਵੀ ਗੁਰੂ ਜੀ ਨੇ ਪਰਸ਼ਾਦਾ ਨ ਛਕਿਆ। ਕਾਰਣ ਪੁੱਛਣ ਤੇ ਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਸਿਖੋ ਮੈਂ ਤਾਂ ਹਿਲ ਵੀ ਨਹੀਂ ਸਕਦਾ, ਮੇਰੇ ਪੈਰ (ਚਰਨ) ਕਾਬਲ ਵਿਚ ਭਾਈ ਗੋਂਦੇ ਨੇ ਐਸੇ ਫੜੇ ਹੋਇ ਹਨ ਕਿ ਛਡਦਾ ਹੀ ਨਹੀਂ। ਸ਼ਾਮ ਨੂੰ ਜਦੋਂ ਭਾਈ ਗੋਂਦੇ ਦੀ ਸਮਾਧੀ ਖੁਲ੍ਹੀ ਤਾਂ ਗੁਰੂ ਜੀ ਦੇ ਚਰਨ ਛਡੇ ਤਾਂ ਫਿਰ ਗੁਰੂ ਜੀ ਨੇ ਪਰਸ਼ਾਦਾ ਛਕਿਆ।

ਸਾਖੀ ਲਿਖਣ ਦਾ ਭਾਵ ਹੈ ਕਿ ਸਿਖ ਗੁਰੂ ਦੇ ਚਰਨਾਂ ਦਾ ਧਿਆਨ ਕਰਦੇ ਹਨ। ਜੇ ਗੁਰੂ ਚਾਰਨਾਂ ਵਾਲਾ ਨ ਹੋਵੇ ਤਾਂ ਧਿਆਨ ਕੀਹਦਾ ਕਰਨ ?

ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ — ਸਤਿਗੁਰੂ ਪਰਮਾਤਮਾ ਨਾਲ ਡੂੰਘੀ ਸਾਂਝ ਪਾਈ ਰਖਦਾ ਹੈ

ਹਰਿ ਹਰਿ ਕਥਾ ਸੁਣਾਵੈ — ਸਤਿਗੁਰੂ ਜਗਤ ਨੂੰ ਪਰਮਾਤਮਾ ਦੀ ਸਿਫ਼ਤਿ ਸਾਲਾਹ ਦਾ ਉਪਦੇਸ਼ ਸੁਣਾਂਦਾ ਹੈ

ਤਿਸੁ ਗੁਰ ਕਉ ਛਾਦਨ — ਐਸੇ ਸਤਿਗੁਰੂ ਅਗੇ ਕਪੜੇ

ਭੋਜਨ — ਭੋਜਨ ਅਤੇ ਰੇਸ਼ਮੀ

ਪਾਟ ਪਟੰਬਰ — ਕਪੜੇ ਸ਼ਰਧਾ ਨਾਲ

ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ — ਭੇਟ ਕਰਨੇ ਚਾਹੀਦੇ ਹਨ

ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ — ਇਸ ਭਲੇ ਕੰਮ ਕਰਨ ਨਾਲ ਫਿਰ ਕੋਈ ਤੋਟ ਨਹੀਂ ਆਉਂਦੀ ॥

ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ
ਜੋ ਅੰਮ੍ਰਿਤ ਬਚਨ ਸੁਣਾਵੈ

ਜਿਹੜਾ ਗੁਰੂ ਅੰਮ੍ਰਿਤ ਬਚਨ ਸੁਣਾਂਦਾ ਹੈ। ਓਹੀ ਤਾਂ ਪਰਮਾਤਮਾ ਦਾ ਪ੍ਰਤੱਖ ਰੂਪ ਹੈ ਓਹੀ ਤਾਂ ਪ੍ਰਤੱਖ ਪਰਮਾਤਮਾ ਹੈ — ਪੰਨਾ ੧੨੬੪

ਤੁਸੀਂ ਆਪ ਹੀ ਵੀਚਾਰ ਲਉ ਕਿ ਜੇ ਗੁਰੂ ਦੇਹਧਾਰੀ ਹੋਵੇਗਾ ਤਾਂ ਹੀ ਪਰਸ਼ਾਦਾ ਛੱਕ ਸਕੇਗਾ ਅਤੇ ਕਪੜੇ ਪਹਿਨ ਸਕੇਗਾ

ਇਹ ਸਭ ਕੁਝ ਲਿਖਣ ਦਾ ਭਾਵ ਹੈ ਕਿ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ। ਜੇ ਅਸੀਂ ਪਾਰਬ੍ਰਹਮ ਸਤਿਗੁਰੂ ਨੂੰ ਛੱਡ ਕੇ ਕਿਸੇ ਦੇਵੀ ਦੇਵਤੇ, ਜਾਂ ਕਿਸੇ ਤੀਰਥ ਜਾਂ ਕਿਸੇ ਵੇਦ ਸ਼ਾਸ਼ਤਰ ਜਾਂ ਕਿਸੇ ਹੋਰ ਗ੍ਰੰਥ ਦੀ ਓਟ ਲੈਂਦੇ ਤਾਂ ਸਮਝੋ ਸਾਡੇ ਭਾਗਾਂ ਵਿਚ ਫਰਕ ਹੈ

ਧੁਰ ਦੀ ਬਾਣੀ ਵਿਚੋਂ ਹੀ ਇਕ ਇਹ ਸਿੱਖਿਆ ਮਿਲਦੀ ਕਿ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ

ਇਹ ਮਨੁਖ ਦਾ ਸੁਭਾਵ ਹੈ ਕਿ ਜਿਸ ਕੰਮ ਨੂੰ ਹੁੰਦਾ ਲਗਾਤਾਰ ਵੇਖਦਾ ਹੈ ਉਸ ਕੰਮ ਦੇ ਕਰਨ ਦਾ ਦਿਲ ਵਿਚ ਚਾਅ ਉੱਠਦਾ ਹੈ। ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੇ ਕਹਿਆ ਸੀ ਕਿ ਹੇ ਅਰਜਨ ਤਿੰਨ ਲੋਕਾਂ ਵਿਚ ਕੋਈ ਚੀਜ਼ ਐਸੀ ਨਹੀਂ ਜਿਹੜੀ ਮੈਨੂੰ ਪ੍ਰਾਪਤ ਨ ਹੋ ਸਕੇ। ਭਾਵ ਮੈਨੂੰ ਸਭ ਕੁਝ ਪ੍ਰਾਪਤ ਹੈ ਪਰ ਫਿਰ ਵੀ ਮੈਂ ਸ਼ੁਭ ਕਰਮ ਕਰਨ ਤੋਂ ਜ਼ਰਾ ਵੀ ਢਿਲ ਨਹੀਂ ਕਰਦਾ ਕਿਉਂਜੋ ਜੇ ਮੈਂ ਆਪ ਸ਼ੁਭ ਕਰਮ ਨ ਕਰਾਂ ਤਾਂ ਦੂਜੇ ਲੋਕ ਵੀ ਮੈਨੂੰ ਵੇਖਕੇ ਸ਼ੁਭ ਕਰਨੇ ਛੱਡ ਦੇਣਗੇ ਅਤੇ ਸਭ ਭ੍ਰਿਸ਼ਟ ਹੋ ਜਾਣਗੇ।

ਸਤਿਗੁਰੂ ਆਪ ਕ੍ਰਿਤਾਰਥ ਹੋ ਕੇ ਵੀ ਦੂਜਿਆਂ ਲਈ ਸ਼ੁਭ ਕਰਮ ਕਰਦੇ ਹਨ ਤਾਂ ਜੋ ਦੂਜਿਆਂ ਮਨੁਖਾਂ ਨੂੰ ਪ੍ਰੇਰਨਾ ਮਿਲ ਸਕੇ। ਕਰਮ ਕਰਨ ਵਾਲਾ ਤਾਂ ਜ਼ਰੂਰ ਹੀ ਕੋਈ ਦੇਹਧਾਰੀ ਹੀ ਹੋਵੇਗਾ ਜਾਂ ਸਿੱਧਾ ਕਹਿ ਲਉ ਕਿ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ ਤਾਂਹੀ ਤੇ ਸ੍ਰੀ ਗ੍ਰੰਥ ਸਾਹਿਬ ਜੀ ਵਿਚ ਲਿੱਖਆ ਹੈ

ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥
ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ ॥ (ਪੰਨਾ ੧੨੬)

ਅਥਵਾ

ਜਿਨਾ ਸਤਿਗੁਰੁ ਪੁਰਖੁ ਨ ਭੇਟਿਓ,
ਸੇ ਭਾਗ ਹੀਣ ਵਸਿ ਕਾਲ ॥ (ਪੰਨਾ ੪੦)

ਅਥਵਾ

ਗੁਰ ਅੰਮ੍ਰਿਤ ਭਿੰਨੀ ਦੇਹੁਰੀ,
ਅੰਮ੍ਰਿਤੁ ਬੁਰਕੇ ਰਾਮ ਰਾਜੇ ॥ (ਪੰਨਾ ੪੪੯)

ਅਥਵਾ

ਜਿਨੀ ਸਤਿਗੁਰੁ ਪੁਰਖੁ ਮਨਾਇਆ
ਤਿਨ ਪੂਜੇ ਸਭੁ ਕੋਈ ॥ (ਪੰਨਾ ੪੫੧)

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ

ਧਨੁ ਧੰਨੁ ਪਿਤਾ

ਧਨੁ ਧੰਨੁ ਕੁਲੁ

ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ

ਗੁਰੂ ਜੀ ਤਾਂ ਧੰਨ ਹੈਨ ਹੀ ਹਨ (ਪੰਨਾ ੩੧੦)

ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ

ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥

ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ

ਜਿਤੁ ਮਿਲਿਐ ਹਮ ਹਰਿ ਭਗਤਿ ਪਾਈ

ਗੁਰੂ ਜੀ ਦੇ ਪਿਤਾ ਜੀ ਵੀ ਧੰਨ ਹਨ (ਪੰਨਾ ੫੯੪)"

ਗੁਰੂ ਜੀ ਦੇ ਮਾਤਾ ਜੀ ਵੀ ਧੰਨ ਹਨ

ਧਨਿ ਧਨਿ ਤੂ ਮਾਤਾ ਦੇਵਕੀ

ਜਿਹ ਗ੍ਰਿਹ ਰਮਈਆ ਕਵਲਾਪਤੀ ॥

ਫਿਰ ਇਥੇ ਹੀ ਬਸ ਨਹੀਂ ਸਗੋਂ ਉਹ ਕੁਲ ਵੀ, ਧੰਨ ਹੈ ਜਿਸ ਕੁਲ ਵਿਚ ਸਤਿਗੁਰੂ ਜੀ ਦਾ ਪ੍ਰਕਾਸ਼ ਹੁੰਦਾ ਹੈ (ਪੰਨਾ ੯੮੮)

ਜਾਹੀ ਕੁਲ ਤੇ ਪ੍ਰਗਟ ਹੋਏ

ਤਾਹੀ ਕੁਲ ਕੋ ਨਾਮ

(ਗੁਰਿੰਡ ਨਾਮਾ ਪਾ: ੧੦)

ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ

ਲਿਖਣ ਦਾ ਭਾਵ ਹੈ ਕਿ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ (ਪੰਨਾ ੨੮)

ਗੁਰੂ ਦੇ ਮਾਤਾ ਪਿਤਾ ਜੀ ਵੀ ਹੁੰਦੇ ਹਨ

ਗੁਰੂ ਪ੍ਰਗਟ ਵੀ ਹੁੰਦਾ ਹੈ ਭਾਵ ਜਨਮ ਵੀ ਲੈਂਦਾ ਹੈ

ਗੁਰੂ ਪਰਸ਼ਾਦਾ ਵੀ ਛਕਦਾ ਹੈ ਅਤੇ ਬਸਤ੍ਰ ਵੀ ਪਹਿਨਦਾ ਹੈ

ਧਾਰਮਕ ਗ੍ਰੰਥਾਂ ਦਾ ਪੜ੍ਹਨਾ ਮਾੜਾ ਨਹੀਂ

## ਬੇਦ ਕਤੇਬ ਕਹਹੁ ਮਤ ਝੂਠੇ
## (ਪਰ) ਝੂਠਾ ਜੋ ਨ ਬੀਚਾਰੈ (ਪੰਨਾ ੧੩੫੦)

ਗੁਰਬਾਨੀ ਦਾ ਪਾਠ ਕਰਨਾ ਬਹੁਤ ਜਰੂਰੀ ਹੈ। ਜੇ ਅਸੀਂ ਗੁਰਬਾਣੀ ਪੜ੍ਹਾਂਗੇ ਤਾਂ ਹੀ ਸਾਨੂੰ ਪਤਾ ਲਗੇ ਗਾ ਕਿ ਭਾਈ,

## ਸਭਿ ਜਾਇ ਮਿਲਹੁ ਸਤਿਗੁਰੂ ਕਉ
## ਮੇਰੀ ਜਿੰਦੂੜੀਏ
## ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥ (ਪੰਨਾ ੫੪੦)

ਗੁਰਬਾਣੀ ਪੜ੍ਹਨ ਨਾਲ ਹੀ ਸਾਨੂੰ ਪਤਾ ਲਗ ਸਕੇਗਾ ਕਿ ਗੁਰੂ ਨੂੰ ਮਿਲਕੇ ਅਥਵਾ ਗੁਰੂ ਕੋਲੋਂ ਭਜਨ ਲੈ ਕੇ ਭਜਨੁ ਕਰਨਾ ਚਾਹੀਦਾ ਹੈ।
ਸਾਨੂੰ ਇਹ ਯਾਦ ਰਖਣਾ ਚਾਹੀਦਾ ਹੈ ਕਿ

## ਬਾਣੀ ਨਾਮ ਨਹੀਂ, ਇਹ ਤਾਂ ਨਾਮ ਦੀ ਸਿਫ਼ਤ ਕਰਦੀ ਹੈ।
## ਬਾਣੀ ਗੁਰੂ ਨਹੀਂ, ਇਹ ਤਾਂ ਗੁਰੂ ਦੀ ਸਿਫ਼ਤ ਕਰਦੀ ਹੈ।
## ਬਾਣੀ ਪਰਮਾਤਮਾ ਨਹੀਂ, ਇਹ ਤਾਂ ਪਰਮਾਤਮਾ ਦੀ ਸਿਫ਼ਤ ਕਰਦੀ ਹੈ।

ਹੁਣ ਇੱਥੇ ਇਕ ਹੋਰ ਖਤਰਾ ਹੈ
ਦੇਹਧਾਰੀ ਗੁਰੂ ਦੀ ਸਰਣਿ ਤਾਂ ਜਾਣਾ ਹੈ ਪਰ ਇਹ ਖਿਆਲ ਰਖਣਾ ਜਰੂਰੀ ਹੈ ਕਿ

## ਅੰਧੇ ਗੁਰ ਤੇ ਭਰਮੁ ਨ ਜਾਈ (ਪੰਨਾ ੨੩੨)

ਅਥਵਾ

## ਅੰਧੇ ਕੈ ਰਾਹਿ ਦਸਿਐ, ਅੰਧਾ ਹੋਇ ਸੁ ਜਾਇ ॥
## ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥ ਪੰਨਾ ੯੫੪
## ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਇ (ਪੰਨਾ ੬੫੦)

ਇਹ ਇਸ ਵਾਸਤੇ ਲਿਖਿਆ ਹੈ ਕਿ ਭਟ ਭਿਖਿਆ ਜੀ ਕਈਆਂ ਸਾਧੂਆਂ, ਸੰਤਾਂ ਨੂੰ ਚੰਗੀ ਤਰ੍ਹਾਂ ਪਰਖ ਬੈਠੇ ਸਨ। ਆਪ ਲਿਖਦੇ ਹਨ

## ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ
## ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ
## ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ
## ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ

ਫਿਰ ਜਦੋਂ ਕਿਰਪਾ ਹੋਈ ਤਾਂ

## ਗੁਰੁ ਦਯਿਸਿ ਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ

ਭਟ ਭਿੱਖਿਆ ਜੀ ਲਿਖਦੇ ਹਨ ਕਿ ਮੈਂ ਇਕ ਸਾਲ ਫਿਰਦਾ ਰਿਹਾ ਹਾਂ। ਕਈ ਤਪਸਵੀ, ਸੰਨਿਆਸੀ, ਸੰਤ, ਸਾਧੂ ਅਤੇ ਪੰਡਿਤ ਵੇਖੇ ਹਨ, ਇਹ ਸਭ

## ਅੰਦਰਹੁ ਝੂਠੇ ਪੈਜ ਬਾਹਰਿ ॥

ਅਥਵਾ

## ਅਵਰ ਉਪਦੇਸੈ ਆਪਿ ਨ ਕਰੈ ॥

ਅਥਵਾ

## ਰਹਤ ਅਵਰ ਕਛੁ ਅਵਰ ਕਮਾਵਤ ॥
## ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥

(ਪੰਨਾ ੨੬੯)

ਵਾਲੇ ਹੀ ਹਨ ਪਰ ਜਦੋਂ ਮੈਨੂੰ ਸ੍ਰੀ ਸਤਿਗੁਰੂ ਅਮਰ ਦਾਸ ਜੀ ਦਾ ਦਰਸ਼ਨ ਹੋਇਆ ਤਾ ਮਨ ਦੇ ਸਾਰੇ ਸੰਸੇ ਦੂਰ ਹੋ ਗਏ। ਕਲੇਜੇ ਵਿਚ ਠੰਢ ਵਰਤ ਗਈ ਛਾਤੀ ਸੀਤਲ ਅਤੇ ਮਨ ਸੁਖੀ ਹੋ ਗਿਆ ਅਤੇ

## ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ

(ਪੰਨਾ ੯੫੭)

ਹੁਣ ਇਕ ਨਵੀਂ ਵੀਚਾਰ ਸ਼ੁਰੂ ਹੁੰਦੀ ਹੈ
ਇਤਿਹਾਸ ਵਿਚ ਵੀ ਕਈ ਸਾਖੀਆਂ ਲਿਖੀਆਂ ਹੋਈਆਂ ਹਨ ਅਤੇ ਇਹ ਗਲ ਹੈ ਵੀ ਠੀਕ ਕਿ ਜਿਸ ਜਗਿਆਸੂ ਨੂੰ ਕੋਈ ਸ਼ੰਕ ਹੋਵੇ ਜਾਂ ਜਿਸ ਨੇ ਕੋਈ ਪ੍ਰਤਾਵਾ ਕਰਨਾ ਹੋਵੇ, ਉਹ ਦੀਖਿਆ ਲੈਣ ਅੱਥਵਾ ਸਿੱਖ ਬਣਨ ਤੋਂ ਪਹਿਲਾਂ ਕਰ ਲਵੇ।
ਭਜਨ ਲੈਣ ਤੋਂ ਪਿਛੋਂ ਭਜਨ ਲੈਣ ਵਾਲਾ ਸਿੱਖ ਅਤੇ ਭਜਨ ਦੇਣ ਵਾਲਾ ਜਾਂ ਅਪਣੇ ਕਿਸੇ ਸੇਵਕ ਕੋਲੋਂ ਦਿਵਾਉਣ ਵਾਲਾ ਗੁਰੂ ਹੈ
ਪ੍ਰਤਾਵਾ ਲੈਣ ਵਿਚ ਕੋਈ ਹਰਜ਼ ਨਹੀਂ ਕਿਉਂ ਜੋ ਮਨ ਦੀ ਪੂਰੀ ਤਸਲੀ ਹੋ ਜਾਂਦੀ ਹੈ
ਗਿਆਨੀ ਗਿਆਨ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਲਿਖਿਆ ਹੈ :-

ਦੇਸਨ ਮੈਂ ਧੂਮ ਮਾਚੀ ਸਾਚੀ ਇਮ ਤਾਂਹਿ ਤਬਿ ।
ਆਵੈਂ ਲੋਗ ਸਿੱਖ ਥਾਵੈਂ, ਅਜ਼ਮਾਵੈਂ ਤੈਸ ਹੀ ।

ਭਾਵ ਸਤਿਗੁਰੂ ਜੀ ਦਾ ਤੇਜ ਪ੍ਰਤਾਪ ਸਾਰੇ ਦੇਸ਼ ਵਿਚ ਫੈਲਣ ਲਗ ਪਿਆ।
ਦੂਰੋਂ ਦੂਰੋਂ ਲੋਗ ਦਰਸ਼ਨ ਕਰਨ ਵਾਸਤੇ ਆਉਣ ਲਗ ਪਏ

ਜੋ ਜੋ ਵੀ ਕੋਈ ਇੱਛਾ ਧਾਰ ਕੇ ਆਉਂਦਾ, ਉਸ ਦੀ ਪੂਰੀ ਹੋ ਜਾਂਦੀ

ਗੁਰੂ ਤਾਂ ਹਮੇਸ਼ਾ ਹੀ **ਗੁਰੁ ਮਨਸਾ ਪੂਰਣਹਾਰ** ਹੁੰਦਾ ਹੈ

ਅਤੇ **ਜਿਤੜੇ ਫਲ ਮਨਿ ਬਾਛੀਅਹਿ**
**ਤਿਤੜੇ ਸਤਿਗੁਰ ਪਾਸਿ ॥** ਹੁੰਦੇ ਹਨ (ਪੰਨਾ ੫੨)

ਪਰ **ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥**

ਜਦੋਂ ਕਿਸੇ ਦੀ ਮਨਸਾ ਪੂਰੀ ਹੋ ਜਾਂਦੀ ਹੈ, ਉਸ ਦੀ ਸ਼ਰਧਾ ਵਧ ਜਾਂਦੀ ਹੈ ਅਤੇ ਸਿਦਕ ਬਣ ਜਾਂਦਾ ਹੈ। ਉਹ ਸਿੱਖ ਵਡਭਾਗਾ ਹੈ ਜਿਸ ਦਾ ਸਿਦਕ ਕਾਇਮ ਰਹੇ ਪਰ ਸਾਨੂੰ ਯਾਦ ਰਖਣਾ ਚਾਹੀਦਾ ਹੈ ਕਿ ਸਿਦਕ ਵੀ ਗੁਰੂ ਆਪ ਹੀ ਬਖਸ਼ਦਾ ਹੈ

ਨਹੀਂ ਤਾਂ **ਜੇ ਗੁਰ ਭਰਮਾਏ ਸਾਂਗ ਕਰ**
ਤਾਂ ਫਿਰ **ਕਿਆ ਸਿਖ ਵਿਚਾਰਾ**

ਖੈਰ ਜਦੋਂ ਸਿੱਖ ਬਣ ਜਾਏ ਤਾਂ ਫਿਰ ਸਿੱਖ ਦਾ ਧਰਮ ਹੈ ਕਿ ਸ਼ਰਧਾ ਧਾਰ ਕੇ ਗੁਰੂ ਦੀ ਸੇਵਾ ਕਰੇ

ਕਿਉਂਜੋ

ਜੇਤੇ ਜੀਅ ਤੇਤੇ ਸਭਿ ਤੇਰੇ
ਵਿਣੁ ਸੇਵਾ ਫਲੁ ਕਿਸੈ ਨਾਹੀ ॥ (ਪੰਨਾ ੩੫੪)

ਅਥਵਾ

ਸੇਵਾ ਕਰਤ ਹੋਇ ਨਿਹਕਾਮੀ ॥
ਤਿਸੁ ਕਉ ਹੋਤ ਪਰਾਪਤਿ ਸੁਆਮੀ ॥ (ਪੰਨਾ ੨੮੬)

ਅਥਵਾ

ਸੇਵਕੁ ਕਉ ਗੁਰੁ ਦਇਆਲ ॥ (ਪੰਨਾ ੨੮੬

ਅਥਵਾ

ਗੁਰ ਸੇਵਾ ਤੇ ਭਗਤਿ ਕਮਾਈ ॥
ਤਬ ਇਹ ਮਾਨਸ ਦੇਹੀ ਪਾਈ ॥ ਪੰਨਾ ੧੧੫੯

ਭਾਵ ਹੈ ਕਿ ਗੁਰੂ ਦੀ ਸੇਵਾ ਕਰਕੇ ਜੋ ਭਗਤੀ ਕੀਤੀ ਜਾਏ ਤਾਂ ਮਿਲਿਆ ਹੋਇਆ ਇਹ ਮਨੁਖ ਜਨਮ ਸਫਲ ਹੁੰਦਾ ਹੈ ਕਿਉਂ ਜੋ

ਗੁਰ ਸੇਵਾ ਤੇ ਗਿਆਨਹ ਲਹੈ। ਗੁਰ ਸੇਵਾ ਤੇ ਕਰਮਨ ਦਹੈ।
ਗੁਰ ਸੇਵਾ ਤੇ ਪਰਮ ਪ੍ਰਕਾਸ਼। ਗੁਰ ਸੇਵਾ ਤੇ ਮਮ ਚਰਨ ਨਿਵਾਸ,

ਗੁਰੂ ਦੀ ਸੇਵਾ ਕਰਨ ਤੇ ਹੀ ਗੁਰੂ ਦੀ ਕ੍ਰਿਪਾ ਦਾ ਪਾਤ੍ਰ ਹੁੰਦਾ ਹੈ। ਜਦੋਂ ਸਤਿਗੁਰੂ ਦੀ ਖੁਸ਼ੀ ਮਿਲ ਜਾਏ ਤਾਂ ਫਿਰ

ਸਤਿਗੁਰੁ ਹੋਇ ਦਇਆਲੁ ਤਾਂ ਜਮ ਕਾ ਡਰੁ ਕੇਹਾ
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ
ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ
ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ
(ਪੰਨਾ ੧੪੯)

ਸੇਵਾ ਤਾਂ ਗੁਰੂ ਜੀ ਦੀ ਕਰਨੀ ਹੀ ਹੈ ਪਰ ਹਉਮੈ ਤਿਆਗ ਕੇ । ਜੇ ਚਿੱਤ ਵਿਚ ਹਉਮੈ ਹੋਵੇਗੀ ਤਾਂ ਨਾ ਮਨ ਨੂੰ ਸ਼ਾਂਤੀ ਮਿਲਣੀ ਹੈ ਅਤੇ ਨਾ ਹੀ ਪਰਮਾਤਮਾ ਦੀ ਪ੍ਰਾਪਤੀ ਹੋਣੀ ਹੈ ਕਿਉਂ ਜੋ

**ਕਬੀਰ ਸਾਚਾ ਸਤਿਗੁਰੂ ਕਿਆ ਕਰੈ**
**ਜਉ ਸਿਖਾ ਮਹਿ ਚੂਕ ।** (ਪੰਨਾ ੧੩੭੨)

(ਸਾ..) ਕਿਸੇ ਸ਼ਹਿਰ ਦੇ ਬਾਹਰ ਇਕ ਝੌਂਪੜੀ ਵਿਚ ਇਕ ਨਾਮ ਰਸੀਆ, ਸ਼ਾਂਤ ਚਿਤ ਸਾਧੂ ਰਹਿੰਦਾ ਸੀ । ਕਈ ਲੋਕ ਉਸਦੇ ਸਤਸੰਗ ਤੋਂ ਲਾਭ ਉਠਾਂਦੇ ਸਨ । ਇਕ ਦਿਨ ਇਕ ਪ੍ਰੇਮੀ ਕਹਿਣ ਲਗਾ ਕਿ ਹੇ ਸੰਤ ਜੀ ਮੇਰਾ ਦਿਲ ਆਪ ਜੀ ਦੇ ਕੋਲ ਰਹਿਕੇ ਸੇਵਾ ਕਰਨੀ ਚਾਹੁੰਦਾ ਹੈ । ਆਪ ਜੀ ਮੈਨੂੰ ਆਗਿਆ ਦਿਉ । ਸੰਤ ਜੀ ਨੇ ਗੱਲਾਂ ਬਾਤਾਂ ਕਰਦਿਆਂ ਤੋਂ ਅਨੁਭਵ ਕੀਤਾ ਕਿ ਇਹ ਅਹੰਕਾਰੀ ਹੈ ਅਤੇ ਮਗਰੋਂ ਸਾਡੇ ਤੇ ਦੋਸ਼ ਲਾਏਗਾ । ਇਸ ਲਈ ਸੰਤ ਜੀ ਨੇ ਉਸ ਪ੍ਰੇਮੀ ਨੂੰ ਬੜਾ ਮਨ੍ਹਾ ਕੀਤਾ ਪਰ ਉਹ ਪ੍ਰੇਮੀ ਹੱਠ ਕਰਕੇ ਉਥੇ ਰਹਿਣ ਲਗ ਪਿਆ । ਸੰਤ ਜੀ ਅੰਤ੍ਰਜਾਮੀ ਸਨ । ਉਨ੍ਹਾਂ ਨੇ ਦੋਸ਼ ਤੋਂ ਬਚਣ ਲਈ ਇਸ ਨਵੇਂ ਆਪਣੇ ਚੇਲੇ ਨੂੰ ਕਿਹਾ ਕਿ ਅੰਦਰ ਸੰਦੂਕ ਵਿਚ ਪਾਰਸ ਪਇਆ ਹੋਇਆ ਹੈ ਉਹ ਲੈ ਆ ਅਤੇ ਇਕ ਬਰਤਨ ਵੀ ਲੈ ਆ । ਜਦੋਂ ਚੇਲਾ ਪਾਰਸ ਤੇ ਬਰਤਨ ਲੈ ਆਇਆ ਤਾਂ ਚੇਲੇ ਨੂੰ ਕਿਸੇ ਕੰਮ ਭੇਜ ਦਿੱਤਾ । ਚੇਲੇ ਦੇ ਜਾਣ ਪਿਛੋਂ ਸੰਤ ਜੀ ਨੇ ਇਕ ਬਹੁਤ ਪਤਲਾ ਕਾਗਦ ਗੂੰਦ ਨਾਲ ਬਰਤਨ ਦੇ ਅੰਦਰਲੇ ਪਾਸੇ ਚਿਪਟਾ ਦਿੱਤਾ । ਇਹ ਕਾਗਦ ਬਾਹਰੋਂ ਬਿਲਕੁਲ ਨਹੀਂ ਸੀ ਦਿਸਦਾ । ਜਦੋਂ ਚੇਲਾ ਵਾਪਸ ਆਇਆ ਤਾਂ ਚੇਲੇ ਦੇ ਸਾਮ੍ਹਣੇ ਉਹ ਪਾਰਸ ਉਸ ਬਰਤਨ ਵਿਚ ਰੱਖ ਦਿੱਤਾ ਅਤੇ ਚੇਲੇ ਨੂੰ ਕਿਹਾ ਕਿ ਇਹ ਪਾਰਸ ਇਸ ਬਰਤਨ ਨੂੰ ਸੋਨਾ ਬਣਾ ਦੇਵੇਗਾ ਇਨ੍ਹਾਂ ਨੂੰ ਸੰਦੂਕ ਵਿਚ ਰੱਖ ਕੇ ਤਾਲਾ ਮਾਰਕੇ ਚਾਬੀ ਮੈਨੂੰ ਦੇ ਦੇ । ਚੇਲੇ ਨੇ ਦੋਵੇਂ ਚੀਜਾਂ ਸੰਦੂਕ ਵਿਚ ਰੱਖਕੇ ਚਾਬੀ ਸੰਤ ਜੀ ਨੂੰ ਦੇ ਦਿੱਤੀ ।

ਉਸ ਚੇਲੇ ਨੂੰ ਉੱਥੇ ਰਹਿੰਦਿਆਂ ਸੇਵਾ ਕਰਦਿਆਂ ਬਾਰਾਂ ਸਾਲ ਲੰਘ ਗਏ ਪਰ ਉਸਦੇ ਮਨ ਨੂੰ ਸ਼ਾਂਤੀ ਨਸੀਬ ਨ ਹੋਈ । ਇਕ ਦਿਨ ਉਹਨੇ ਸੰਤ ਜੀ ਨੂੰ ਆਖਿਆ ਕਿ ਮੈਨੂੰ ਇਥੇ ਰਹਿੰਦਿਆਂ ਬਾਰਾਂ ਸਾਲ ਹੋ ਗਏ, ਪਰ ਮੇਰੇ ਮਨ ਨੂੰ ਸ਼ਾਂਤੀ ਨਹੀਂ ਆਈ । ਇਥੋਂ ਪਤਾ ਲਗਦਾ ਹੈ ਕਿ ਆਪ ਸੱਚੇ ਸੰਤ ਨਹੀਂ ਹੋ ਜੇ ਆਪ ਸੱਚੇ ਸੰਤ ਹੁੰਦੇ ਤਾਂ ਮੇਰੇ ਮਨ ਨੂੰ ਸ਼ਾਂਤੀ ਜਰੂਰ ਆ ਜਾਂਦੀ । ਜੇ ਤੁਸਾਂ ਮੇਰਾ ਇੱਥੇ ਕੁਝ ਨ ਸਵਾਰਿਆ ਤਾਂ ਫਿਰ ਪਰਲੋਕ ਵਿਚ ਕੀ ਸਹਾਇਤਾ ਕਰੋਗੇ ? ਇਥੋਂ ਪਤਾ ਲਗਦਾ ਹੈ ਕਿ ਗੁਰਬਾਣੀ ਵਿਚ ਠੀਕ ਲਿਖਿਆ ਹੈ ਕਿ :-

**ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ**

(ਪੰਨਾ ੫੮)

ਸੰਤ ਜੀ ਨੇ ਕਿਹਾ ਭਾਈ ਮੇਰੇ ਵਿਚ ਤੇ ਕੋਈ ਗੁਣ ਨਹੀਂ,
ਮੈਂ ਤਾਂ ਤੈਨੂੰ ਪਹਿਲਾਂ ਹੀ ਮਨ੍ਹਾ ਕਰਦਾ ਸਾਂ। ਤੂੰ ਤਾਂ ਆਪ ਹੀ ਅਪਣੀ ਮਰਜ਼ੀ ਨਾਲ ਇਥੇ ਰਹਿ ਰਿਹਾਂ ਹੈਂ। ਤੂੰ ਆਪ ਹੀ ਸੋਚ ਕਿ ਇਸ ਵਿਚ ਮੇਰਾ ਕੀ ਦੋਸ਼ ਹੈ?
ਅੱਛਾ ਤੇਰੀ ਮਰਜੀ, ਜੋ ਮਰਜੀ ਮੈਨੂੰ ਕਹਿ ਲੈ। ਪਰ ਇਕ ਗਲ ਕਰ ਕਿ ਜਿਹੜੀ ਇੰਨੀ ਸੰਗਤ ਤੇਰੇ ਸਾਮ੍ਹਣੇ ਇਥੇ ਆਉਂਦੀ ਹੈ ਕੁਝ ਉਨ੍ਹਾਂ ਕੋਲੋਂ ਹੀ ਪੁੱਛ ਲੈ ਕਿ ਸ਼ਾਇਦ ਤੇਰੇ ਵਿਚ ਕੋਈ ਦੋਸ਼ ਹੋਵੇ। ਮੈਨੂੰ ਤਾਂ ਇੰਞ ਜਾਪਦਾ ਹੈ ਕਿ ਤੇਰੇ ਵਿਚ ਅਹੰਕਾਰ ਦੋਸ਼ ਹੈ।
ਇੰਨੀ ਗਲ ਸੁਣਦਿਆਂ ਸਾਰ ਹੀ ਚੇਲਾ ਗੁੱਸੇ ਨਾਲ ਲਾਲ ਪੀਲਾ ਹੋ ਗਿਆ ਅਤੇ ਸੰਤ ਜੀ ਨੂੰ ਕਹਿਣ ਲਗਾ ਕਿ ਨਾਲੇ ਮੇਰੇ ਕੋਲੋਂ ਸੇਵਾ ਕਰਵਾਉਂਦੇ ਹੋ ਅਤੇ ਨਾਲੇ ਮੇਰੇ ਤੇ ਦੋਸ਼ ਲਾਉਂਦੇ ਹੋ ਤੁਸੀ ਪਾਖੰਡੀ ਸੰਤ ਹੋ, ਉਫ਼! ਮੇਰੀ ਬਾਰਾਂ ਸਾਲ ਦੀ ਸੇਵਾ ਨਿਫਲ ਹੀ ਗਈ।
ਇਸ ਤਰ੍ਹਾਂ ਦੇ ਕਈ ਦੋਸ਼ ਲਾਉਂਦਾ ਰਿਹਾ। ਸੰਤ ਜੀ ਸ਼ਾਂਤ ਚਿਤ ਸਨ। ਉਨ੍ਹਾਂ ਚੇਲੇ ਦੀਆਂ ਗਲਾਂ ਦਾ ਗੁੱਸਾ ਨਾ ਮਨਾਇਆ ਅਤੇ ਉਨ੍ਹਾਂ ਚੇਲੇ ਨੂੰ ਚਾਬੀ ਦਿੱਤੀ ਅਤੇ ਕਿਹਾ ਕਿ ਪਾਰਸ ਅਤੇ ਬਰਤਨ ਲੈ ਆ। ਜਦੋਂ ਬਰਤਨ ਅਤੇ ਪਾਰਸ ਲਿਆਇਆ ਤਾਂ ਉਹ ਬਰਤਨ ਉਸੇ ਤਰ੍ਹਾਂ ਲੋਹੇ ਦਾ ਹੀ ਸੀ। ਚੇਲੇ ਨੇ ਕਿਹਾ, ਲਉ ਜੀ, ਜਿਸ ਤਰ੍ਹਾਂ ਤੁਸੀਂ ਪਾਖੰਡੀ ਸੰਤ ਹੋ ਇਸੇ ਤਰ੍ਹਾਂ ਇਹ ਪਾਰਸ ਵੀ ਨਕਲੀ ਹੀ ਹੈ, ਜੇ ਇਹ ਅਸਲੀ ਪਾਰਸ ਹੁੰਦਾ ਤਾਂ ਇਸ ਬਰਤਨ ਨੂੰ ਸੋਨੇ ਦਾ ਬਣਾ ਦਿੰਦਾ। ਸੰਤ ਜੀ ਨੇ ਬੜੀ ਸੰਜੀਦਗੀ ਨਾਲ ਕਿਹਾ ਕਿ ਭਾਈ ਹੈ ਤਾਂ ਅਸਲੀ ਪਾਰਸ ਪਰ ਪਤਾ ਨਹੀਂ ਕੀ ਕਾਰਣ ਹੈ ਕਿ ਬਰਤਨ ਨੂੰ ਸੋਨੇ ਦਾ ਨਹੀਂ ਬਣਾਇਆ? ਅੱਛਾ ਕੋਈ ਹੋਰ ਬਰਤਨ ਲੈ ਆ। ਜਦੋਂ ਦੂਜਾ ਬਰਤਨ ਲਿਆਂਦਾ ਗਿਆ ਤਾਂ ਉਸ ਨੂੰ ਪਾਰਸ ਨਾਲ ਛੁਹਾਇਆ, ਉਹ ਬਰਤਨ ਝੱਟ ਸੋਨੇ ਦਾ ਹੋ ਗਿਆ। ਸੰਤ ਜੀ ਨੇ ਕਿਹਾ ਕਿ ਹੁਣ ਇਹ ਤਾਂ ਪਤਾ ਲਗ ਗਿਆ ਹੈ ਨਾ ਕਿ ਪਾਰਸ ਅਸਲੀ ਹੀ ਹੈ। ਅੱਛਾ ਹੁਣ ਪਹਿਲੇ ਬਰਤਨ ਨੂੰ ਚੰਗੀ ਤਰ੍ਹਾਂ ਵੇਖ ਕਿ ਇਸ ਵਿਚ ਕੋਈ ਦੋਸ਼ ਤੇ ਨਹੀਂ। ਜਦੋਂ ਚੇਲੇ ਨੇ ਬਰਤਨ ਨੂੰ ਚੰਗੀ ਤਰ੍ਹਾਂ ਵੇਖਿਆ ਤਾਂ ਉਹ ਕਾਗਦ ਦਿਸ ਪਿਆ। ਸੰਤ ਜੀ ਨੇ ਚੇਲੇ ਨੂੰ ਕਿਹਾ ਕਿ ਇਸ ਕਾਗਦ ਰੂਪ ਪਰਦੇ ਕਰ ਕੇ ਪਾਰਸ ਇਸ ਬਰਤਨ ਨੂੰ ਸੋਨੇ ਦਾ ਨਹੀ ਬਣਾ ਸਕਿਆ ਲੈ ਹੁਣ ਕਾਗਦ ਕੱਢ
ਜਦੋਂ ਕਾਗਦ ਕਢਿਆ ਗਿਆ ਅਤੇ ਇਸ ਬਰਤਨ ਨੂੰ ਪਾਰਸ ਨਾਲ ਛੁਹਾਇਆ ਗਿਆ ਤਾਂ ਇਹ ਬਰਤਨ ਝਟ ਸੋਨੇ ਦਾ ਹੋ ਗਿਆ। ਚੇਲਾ ਇਹ ਵੇਖ ਕੇ ਬੜਾ ਲਜਿੱਤ ਹੋਇਆ ਅਤੇ ਸਮਝ ਗਿਆ ਕਿ ਸੰਤ ਜੀ ਨੇ ਮੈਨੂੰ ਇਸ ਦ੍ਰਿਸ਼ਟਾਂਤ ਰਾਹੀਂ ਸਮਝਾਇਆ ਹੈ ਕਿ ਮੇਰੇ ਵਿਚ ਹੀ ਕੋਈ ਦੋਸ਼ ਹੈ ਜੋ ਮੈਨੂੰ ਸ਼ਾਂਤੀ ਪ੍ਰਾਪਤ ਨਹੀਂ ਹੋਈ। ਬੜਾ ਪਛੁਤਾਇਆ ਅਤੇ ਸੰਤ ਜੀ ਦੇ ਚਰਨਾਂ ਤੇ ਢਹਿ ਪਇਆ ਅਤੇ ਬੇਨਤੀ ਕੀਤੀ

**ਰਾਖਿ ਲੇਹੁ ਹਮ ਤੇ ਬਿਗਾਰੀ** (ਪੰਨਾ ੮੫੬)

ਅਥਵਾ

**ਮੈ ਕੀਤਾ ਨ ਜਾਤਾ ਹਰਾਮਖੋਰੁ** (ਪੰਨਾ ੨੪)

ਚੇਲੇ ਨੇ ਜਦੋਂ ਦੀਨ ਹੋ ਕੇ ਬੇਨਤੀ ਕੀਤੀ ਤਾਂ ਸੰਤ ਜੀ ਨੇ ਕਿਹਾ ਕਿ ਹਉਮੈ

ਰੋਗ ਕਾਰਨ ਹੀ ਜੀਵ ਅਤੇ ਪਰਮਾਤਮਾ ਦਾ ਮਿਲਾਪ ਨਹੀਂ ਹੁੰਦਾ

ਹਉ ਹਉ ਕਰਤ ਨਹੀ ਸਚੁ ਪਾਈਐ ॥
ਹਉਮੈ ਜਾਇ ਪਰਮ ਪਦੁ ਪਾਈਐ ॥ (ਪੰਨਾ ੨੨੬)

ਅਥਵਾ ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥
ਭਾਂਭੀਰੀ ਕੇ ਪਾਤ ਪਰਦੋ,
(ਪਰ) ਬਿਨੁ ਪੇਖੇ ਦੂਰਾਇਓ ॥ (ਪੰਨਾ ੬੨੪)

ਫਿਰ ਜਦੋਂ ਗੁਰੂ ਕਿਰਪਾ ਕਰਦਾ ਹੈ

ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ
ਤਉ ਦਇਆਰੁ ਬੀਠਲੋ ਪਾਇਓ ॥

ਜਦੋਂ ਚੇਲੇ ਨੇ ਅਪਣੀ ਅੱਖੀਂ ਲੋਹੇ ਨੂੰ ਸੋਨਾ ਹੁੰਦਾ ਵੇਖਿਆ ਅਤੇ ਸੰਤ ਜੀ ਦੇ ਗਿਆਨ ਭਰਪੂਰ ਵਚਨ ਸੁਣੇ ਅਤੇ ਵੀਚਾਰੇ ਤਾਂ ਉਸਦਾ ਅਹੰਕਾਰ ਟੁੱਟ ਗਿਆ, ਚਿਤ ਨਰਮ ਹੋ ਗਿਆ ਅਤੇ ਸੰਤ ਜੀ ਅਗੇ ਬੜੀ ਨਿਮਰਤਾ ਸਹਿਤ ਬੇਨਤੀ ਕੀਤੀ.

ਕੁਚਿਲ ਕਠੋਰ ਕਪਟ ਕਾਮੀ ॥
ਜਿਉ ਜਾਨਹਿ ਤਿਉ ਤਾਰਿ ਸੁਆਮੀ ॥ (ਪੰਨਾ ੧੩੦੧)

ਅਥਵਾ ਰਾਖਿ ਨੇਹੁ ਹਮ ਤੇ ਬਿਗਾਰੀ ॥
ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਾਰੀ ॥ (ਪੰਨਾ ੮੫੬)

ਜਦੋਂ ਚੇਲੇ ਨੇ ਦੀਨ ਹੋ ਕੇ ਬੇਨਤੀ ਕੀਤੀ ਤਾਂ ਸੰਤ ਜੀ ਨੇ ਧੀਰਜ ਦੇਂਦਿਆਂ ਅਸ਼ੀਰਬਾਦ ਦਿੱਤੀ ਅਤੇ ਨਦਰੀ ਨਦਰਿ ਨਿਹਾਲ ਕਰ ਦਿੱਤਾ

ਮਿਟੇ ਅੰਦੇਸਿਆ ਹਾਂ ॥ ਸੰਤ ਉਪਦੇਸਿਆ ਮੇਰੇ ਮਨਾ ॥
(ਪੰਨਾ ੪੭੦)

ਸਾਧ ਸੰਗਤ ਜੀ, ਤੁਸਾਂ ਪਿਛੇ ਲਿਖੀ ਹੋਈ ਸਾਖੀ ਪੜ੍ਹੀ ਹੈ। ਇਸ ਵਿਚ ਚੇਲੇ ਨੇ ਅਪਣੀ ਗਲਤੀ ਮਹਿਸੂਸ ਕਰ ਲਈ ਸੀ ਅਤੇ ਉਸ ਨੂੰ ਨਿਸਚਾ ਹੋ ਗਿਆ ਸੀ ਕਿ ਠੀਕ ਮੇਰੇ ਵਿਚ ਹਉਮੈਂ ਦੋਸ਼ ਹੈ। ਫਿਰ ਜਦੋਂ ਉਸਨੇ ਦੀਨ ਹੋ ਕੇ ਖਿਮਾ ਮੰਗੀ ਤਾਂ ਗੁਰੂ ਜੀ ਨੇ ਪ੍ਰਸੰਨ ਹੋ ਕੇ ਉਸਤੇ ਕ੍ਰਿਪਾ ਦ੍ਰਿਸ਼ਟੀ ਕੀਤੀ। ਇਸ ਤਰ੍ਹਾਂ ਚੇਲੇ ਦਾ ਹਉਮੈਂ ਰੋਗ ਜਾਂਦਾ ਰਿਹਾ। ਇਸੇ ਵਾਸਤੇ ਲਿਖਿਆ ਹੈ

**ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ॥**

ਅਥਵਾ

**ਗੁਰਿ ਪੂਰੈ ਹਉਮੈ ਭੀਤਿ (ਕੰਧ) ਤੋਰੀ ॥** (ਪੰਨਾ ੧੨੬੩

ਜਦੋਂ ਹਉਮੈਂ ਨਿਕਲ ਗਈ **ਜਨ ਨਾਨਕ ਮਿਲੇ ਬਨਵਾਰੀ ॥**

ਅਥਵਾ

**ਹਉਮੈ ਜਾਈ ਤਾ ਕੰਤ ਸਮਾਈ ॥** (ਪੰਨਾ ੭੫੦

ਅਥਵਾ

**ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥**

**ਜਬ ਮੇਰੀ ਮੇਰੀ ਮਿਟਿ ਜਾਇ ॥ ਤਬ ਪ੍ਰਭ ਕਾਜੁ ਸਵਾਰਹਿ ਆਇ ॥** (ਪੰਨਾ ੧੧੬੦

ਹੁਣ ਤੁਸੀਂ ਇਹ ਸੋਚੋ ਕਿ ਜੇ ਉਹ ਚੇਲਾ ਅਹੰਕਾਰ ਕਰਕੇ ਅਪਣੀ ਗਲਤੀ ਮਹਿਸੂਸ ਨ ਕਰਦਾ ਅਤੇ ਗੁਰੂ ਜੀ ਨੂੰ ਬੁਰਾ ਭਲਾ ਕਹਿ ਕੇ ਕਿਸੇ ਹੋਰ ਪਾਸੇ ਚਲਾ ਜਾਂਦਾ ਤਾਂ ਲੋਕੀਂ ਉਸਨੂੰ ਕੀ ਕਹਿਣਗੇ ?
ਜਿਹੜੀ ਇਸਤਰੀ ਅਪਣੇ ਪਤੀ ਦੇਵ ਨੂੰ ਛੱਡਕੇ ਕਿਸੇ ਹੋਰ ਪਾਸੇ ਚਲੀ ਜਾਂਦੀ ਹੈ ਤਾਂ ਉਸਨੂੰ ਕੀ ਕਹਿਣਾ ਚਾਹੀਦਾ ਹੈ ?

**ਏਹ ਕਨੇਹੀ ਆਸਕੀ ਦੂਜੈ ਲਗੈ ਜਾਇ ॥**

ਗਲਤੀ ਹੋਵੇ ਅਪਣੀ ਅਤੇ ਦੋਸ਼ ਗੁਰੂ ਤੇ ਲਾਈਏ ਤਾਂ ਤੁਸੀਂ ਆਪ ਹੀ ਵਿਚਾਰ ਲਉ ਕਿ ਅਸੀਂ ਕਿੰਨੇ ਕੁ ਸੱਚੇ ਹਾਂ ਜਦੋਂ ਕਿ ਗੁਰਬਾਣੀ ਇਹ ਗਵਾਹੀ ਦੇਂਦੀ ਹੈ ਕਿ

**ਭੁਲਣ ਅੰਦਰਿ ਸਭੁ ਕੋ** (ਪੰਨਾ ੬੧)

(ਪਰ)

**ਅਭੁਲੁ ਗੁਰੂ ਕਰਤਾਰੁ ॥**

ਫਿਰ ਜਿਸਨੂੰ ਗੁਰੂ ਮੰਨ ਲਿਆ ਜਾਏ ਉਸ ਨਾਲ ਤਾਂ ਵਾਦ-ਵਿਵਾਦ ਸੋਭਦਾ ਹੀ ਨਹੀਂ ਜੇ ਅਸੀਂ ਕਰਦੇ ਹਾਂ ਤਾਂ ਫਿਰ ਸਾਨੂੰ ਵੀਚਾਰਨਾ ਚਾਹੀਦਾ ਹੈ ਕਿ

ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥
(ਪੰਨਾ ੪੭੪

ਸਾਧ ਸੰਗਤ ਜੀ, ਗਿਣਤੀ ਮਿਣਤੀ ਨਾਲ ਅਸੀਂ ਛੁੱਟ ਨਹੀਂ ਸਕਦੇ
ਇਹ ਇੱਕ ਅਟੱਲ ਸਚਾਈ ਹੈ ਕਿ

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
ਇਸ ਲਈ ਸਾਨੂੰ ਅਰਦਾਸ ਕਰਨੀ ਚਾਹੀਦੀ ਹੈ

ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥
(ਪੰਨਾ ੨੬੧)

# ਸਿੱਖੀ ਅਤੇ ਸਿਦਕ

ਦਾ ਦਾਨ ਸਿਰਫ਼ ਸਤਿਗੁਰੂ ਹੀ ਦੇ ਸਕਦਾ ਹੈ। ਸਾਡੀ ਅਪਣੀ ਕੋਈ ਵਾਹ ਨਹੀ।
ਜੇ ਉਹ ਕਿਰਪਾ ਨ ਕਰੈ ਤਾਂ ਅਸੀ ਕੋਈ ਭਜਨ ਬਾਣੀ ਅਤੇ ਕੋਈ ਸੇਵਾ ਨਹੀ ਕਰ ਸਕਦੇ

ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥
ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥ (ਪੰਨਾ ੧੮੨)

ਅਥਵਾ

ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ
ਦਇਆਲ ਭਏ ਤ ਆਏ ਚੀਤਿ ॥ (ਪੰਨਾ ੮੧੫

ਕਿਰਪਾ ਤਾਂ ਸਤਿਗੁਰੂ ਜੀ ਨੇ ਕਰਨੀ ਹੁੰਦੀ ਹੈ ਪਰ ਸਾਡੀ ਮੰਗ ਅਥਵਾ ਸਾਡੀ ਭਾਵਨਾ ਤਾਂ ਸਿੱਖੀ ਜੀਵਨ ਬਤੀਤ ਕਰਨ ਵਾਲੀ ਹੋਣੀ ਚਾਹੀਦੀ ਹੈ।

ਸਾਨੂੰ ਸਤਿਗੁਰੂ ਜੀ ਅਗੇ ਅਰਦਾਸ ਕਰਨੀ ਚਾਹੀਦੀ ਹੈ
ਕਿ ਹੇ ਗ੍ਰੀਬ ਨਿਵਾਜ ਸਤਿਗੁਰੂ ਜੀ, ਅਸੀਂ, ਮਾਇਆ ਪਿਛੇ ਲੱਗ ਕੇ, ਜਾਂ ਕਿਸੇ ਲਾਲਚ ਕਾਰਣ ਜਾਂ ਕੁਸੰਗਤ ਵਿਚ ਫੱਸ ਕੇ, ਜਾਂ ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਵਾਸਤੇ ਜਾਂ ਕਿਸੇ ਦੇ ਕਹੇ ਕਹਾਏ ਆਪ ਜੀ ਦਰ ਤੋਂ ਬਿਨਾ ਕਦੇ ਵੀ ਕਿਸੇ ਹੋਰ ਦਰ ਤੇ ਨ ਜਾਈਏ

## ਤੁਮਹਿ ਛਾਡ ਕੋਈ ਅਵਰ ਨ ਧਿਆਊ ।
## ਜੋ ਬਰ ਚਾਹੋ ਸੁ ਤੁਮ ਤੇ ਪਾਊ ॥

ਹੇ ਸਤਿਗੁਰੂ ਜੀ, ਜਿਸ ਤਰ੍ਹਾਂ ਇਕ ਪਤੀ ਬ੍ਰਤ ਇਸਤਰੀ ਅਪਣੇ ਪਤੀ ਤੋਂ ਬਿਨਾ ਕਿਸੇ ਹੋਰ ਵਲ ਨਹੀਂ ਝਾਕਦੀ, ਇਸ ਤਰ੍ਹਾਂ ਅਸੀਂ ਵੀ ਆਪ ਜੀ ਤੋਂ ਬਿਨਾਂ ਕਿਸੇ ਹੋਰ ਤੇ ਗੁਰ ਭਾਵਨਾ ਨਾ ਰਖੀਏ । ਸਾਨੂੰ ਭਾਵੇਂ ਕੋਈ ਸ੍ਰੀ ਵਿਸ਼ਨੂੰ ਜੀ ਸ੍ਰੀ ਬ੍ਰਹਮਾ ਜੀ, ਸ੍ਰੀ ਸ਼ਿਵ ਜੀ ਜਾਂ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਵੀ ਬਣ ਕੇ ਵਖਾਏ ਅਸੀਂ ਆਪ ਜੀ ਤੋਂ ਬਿਨਾ ਕਿਸੇ ਹੋਰ ਤੇ ਗੁਰੂ ਭਾਵਨਾ ਨਾ ਰਖੀਏ
ਸਾਡੇ ਦਿਲਾਂ ਵਿਚ ਇਹ ਨਿਸਚਾ ਬਣਿਆ ਰਹੇ

## ਮੈਂ ਨ ਗਨੇਸਹਿ ਪ੍ਰਿਥਮ ਮਨਾਊ ।
## ਕਿਸਨ ਬਿਸਨ ਕਬਹੂੰ ਨ ਧਿਆਊ ॥

ਹੇ ਗ੍ਰੀਬ ਨਿਵਾਜ ਸਤਿਗੁਰੂ ਜੀ, ਸਾਡਾ ਸਿਦਕ ਭਰੋਸਾ ਇਸ ਤਰ੍ਹਾਂ ਬਣਾਈ ਰਖਹੁ ਕਿ ਸਾਡੇ ਸਾਮ੍ਹਣੇ ਕੋਈ ਕੰਧਾਂ ਵੀ ਉੜਾ ਵਖਾਵੇ ਜਾਂ ਹੋਰ ਕੋਈ ਕਰਾਮਾਤ ਕਰ ਵਖਾਵੇ ਅਸੀਂ ਉਸ ਦੀ ਰੱਤੀ ਭਰ ਵੀ ਪਰਵਾਹ ਨ ਕਰੀਏ ਅਤੇ ਸਦਾ ਆਪ ਜੀ ਸਰਣ ਵਿਚ ਰਹੀਏ

## ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥

ਅਥਵਾ

## ਰਾਖਹੁ ਅਪਨੀ ਸਰਣਿ ਮੋਹਿ ਕਿਰਪਾ ਧਾਰੇ

ਜਿਨ੍ਹਾਂ ਨੇ ਅਪਣੇ ਗੁਰੂ ਤੋਂ ਬਿਨਾਂ ਕਿਸੇ ਹੋਰ ਨੂੰ ਜਾਣਿਆ ਹੀ ਨਹੀਂ ਉਨ੍ਹਾਂ ਦੀਆਂ ਅਨੇਕ ਹੀ ਸਾਖੀਆਂ ਹਨ । ਅਨੇਕ ਸਾਖੀਆਂ ਵਿਚੋਂ ਕੁਝ ਕੂ ਲਿਖਣ ਦਾ ਜਤਨ ਕਰਦਾ ਹਾਂ

ਕਲਿਜੁਗ ਦੇ ਅਵਤਾਰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਕਲਿਜੁਗ ਦੇ ਜੀਵਾਂ ਦੀ "ਸਦੀਵੀ" ਰਹਿਨੁਮਾਈ ਕਰਨ ਵਾਸਤੇ "ਨਾਨਕ ਰਾਜ" ਚਲਾਇਆ

## ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ

ਪਹਿਲੇ ਨਾਨਕ ਤਾਂ ਆਪ ਜੀ ਹੀ ਸਨ ਅਤੇ ਦੂਸਰੇ ਨਾਨਕ ਦੀ ਚੋਣ ਵਾਸਤੇ ਆਪ ਜੀ ਅਪਣੇ ਪੁਤਰਾਂ ਅਤੇ ਸਿਖਾਂ ਦੀਆਂ ਗੁਪਤ ਪ੍ਰਗਟ ਪ੍ਰੀਖਿਆਵਾਂ ਲੈਂਦੇ ਰਹਿੰਦੇ । ਹਰ ਵਾਰ ਗੁਰੂ ਜੀ ਦੀ ਕਿਰਪਾ ਨਾਲ ਭਾਈ ਲਹਿਣਾ ਜੀ ਹੀ ਪੂਰਾ ਉਤਰਦੇ ਕਿਉਂਜੋ

## ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
## ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥ ਪੰਨਾ (੯੪੮)

(ਸਾਖੀ) ਇਕ ਦਿਨ ਰਾਤ ਦੇ ਸਮੇਂ ਬਹੁਤ ਬਾਰਸ਼ ਹੋਣ ਕਾਰਨ, ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਮਕਾਨ ਦੀ ਇਕ ਕੰਧ ਢਹਿ ਰਹੀ ਸੀ । ਇਸ ਦਾ ਪਤਾ ਸਿਰਫ ਭਾਈ ਲਹਿਣਾ ਜੀ ਨੂੰ ਹੀ ਲੱਗਾ । ਭਾਈ ਲਹਿਣਾ ਜੀ ਨੇ ਬਗੈਰ ਰੌਲਾ ਪਾਉਣ ਦੇ ਅਤੇ ਬਿਨਾਂ ਕਿਸੇ ਨੂੰ ਸੱਦਣ ਦੇ ਅਪਣਾ ਸਿਰ ਛਤੀਰ ਥੱਲੇ ਦੇ ਦਿੱਤਾ ਤਾਂ ਜੋ ਗੁਰੂ ਜੀ ਦੀ ਬੇਆਰਾਮੀ ਨ ਹੋਵੇ । ਅੰਤ੍ਰਜਾਮੀ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਜਦੋਂ ਵੇਖਿਆ ਤਾਂ ਭਾਈ ਲਹਿਣਾ ਜੀ ਦੀ ਭਾਵਨਾ ਸਮਝ ਕੇ ਭਾਈ ਲਹਿਣਾ ਜੀ ਨੂੰ ਬੜੀਆਂ ਖੁਸ਼ੀਆਂ ਬਖਸ਼ੀਆਂ ।

ਇਸੇ ਤਰ੍ਹਾਂ ਫਿਰ ਇਕ ਰਾਤ ਚੋਖੀ ਬਾਰਸ਼ ਹੋਣ ਨਾਲ ਮਕਾਨ ਦੀ ਇਕ ਕੰਧ ਢਹਿ ਗਈ । ਚੋਜੀ ਸਤਿਗੁਰੂ ਜੀ ਨੇ ਅਪਣੇ ਪੁਤਰਾਂ ਅਤੇ ਹੋਰ ਕਈ ਹਾਜ਼ਰ ਸਿਖਾਂ ਨੂੰ ਕਹਿਆ ਕਿ ਕੰਧ ਹੁਣੇ ਹੀ ਉਸਾਰਨੀ ਹੈ । ਪੁਤਰਾਂ ਅਤੇ ਸਿਖਾਂ ਨੇ "ਮੀਂਹ ਵਰ੍ਹ ਰਿਹਾ ਹੈ" ਕਹਿ ਕੇ ਟਾਲ ਦਿੱਤਾ । ਭਾਈ ਲਹਿਣਾ ਜੀ ਨੇ ਉਸੇ ਵਕਤ ਕਹੀ ਅਤੇ ਟੋਕਰੀ ਫੜ ਲਈ ਅਤੇ ਗਾਰੇ ਦੀ ਕੰਧ ਉਸਾਰਨੀ ਸ਼ੁਰੂ ਕਰ ਦਿੱਤੀ। ਭਾਈ ਲਹਿਣਾ ਜੀ ਨੇ ਸ੍ਰੀ ਗੁਰੂ ਜੀ ਦੇ ਕਹਿਣ ਅਨੁਸਾਰ ਵਿੰਗੀ ਹੋਣ ਕਾਰਨ ਕੰਧ ਦਾ ਉਹ ਟੋਟਾ ਤਿੰਨ ਵਾਰੀ ਉਸਾਰਿਆ ਅਤੇ ਤਿੰਨੇ ਵਾਰੀ ਹੀ ਢਾਹਿਆ ਸ੍ਰੀ ਗੁਰੂ ਜੀ ਤੇ ਕੋਈ ਗਿਲਾਨੀ ਨਹੀਂ ਕੀਤੀ ਸਗੋਂ ਇਸ ਤਰ੍ਹਾਂ ਦੀ ਬੇਨਤੀ ਕੀਤੀ

## ਹਮ ਭੂਲਿ ਵਿਗਾੜਹ (ਪੰਨਾ ੪੫੦)

ਅਥਵਾ

## ਹਮ ਬਾਰਿਕ ਮੁਗਧ ਇਆਨ (ਪੰਨਾ ੧੩੨੧)

"ਸੇਵਕ ਨੇ ਸੇਵਾ ਹੀ ਕਰਨੀ ਹੈ" ਸਮਝ ਕੇ ਨ ਅੱਕੇ ਨ ਥੱਕੇ

ਇਕ ਰਾਤ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਪੁੱਤਰ ਸ੍ਰੀ ਚੰਦ ਜੀ ਨੂੰ ਕਿਹਾ ਕਿ ਦਿਨ ਚੜ੍ਹ ਗਿਆ ਹੈ ਮੇਰੇ ਕਪੜੇ ਧੋ ਲਿਆਓ । ਪੁੱਤਰ ਸ੍ਰੀ ਚੰਦ ਜੀ ਨੇ ਕ੍ਰੋਧ ਨਾਲ ਆਖਿਆ ਕਿ ਬੁਢੇਪੇ ਕਾਰਨ ਸ਼ਾਇਦ ਤੁਹਾਡੀ ਮਤ ਮਾਰੀ ਗਈ ਹੈ ਜੋ ਅੱਧੀ ਰਾਤ ਵੇਲੇ ਹੀ ਆਖਦੇ ਹੋ ਕਿ ਦਿਨ ਚੜ੍ਹ ਗਿਆ ਹੈ । ਭਾਈ ਬੁਢਾ ਜੀ ਅਤੇ ਹੋਰ ਦੂਜੇ ਸਿੱਖਾਂ ਨੇ ਵੀ ਇਹੁ ਕਿਹਾ ਕਿ ਗੁਰੂ ਜੀ, ਹਾਲਾਂ ਅੱਧੀ ਰਾਤ ਹੈ, ਦਿਨ ਚੜ੍ਹਨ ਤੇ ਕਪੜੇ ਧੁਪ ਜਾਣਗੇ । ਭਾਈ ਲਹਿਣਾ ਜੀ, ਸਤਿਗੁਰੂ ਜੀ ਦੇ ਬਸਤ੍ਰ ਲੈ ਕੇ ਚੁੱਪ ਕਰਕੇ ਦਰਿਆ ਵਲ ਟੁਰ ਪਏ । ਗੁਰੂ ਜੀ ਦੀ ਖੇਡ, ਭਾਈ ਲਹਿਣਾ ਜੀ ਨੂੰ ਸੱਚ ਮੁੱਚ ਹੀ ਦਿਨ ਚੜ੍ਹਿਆ ਪ੍ਰਤੀਤ ਹੋਇਆ । ਉਨ੍ਹਾਂ ਬੜੇ ਪ੍ਰੇਮ ਨਾਲ ਕਪੜੇ ਧੋ ਕੇ, ਸੁਕਾ ਕੇ ਅਤੇ ਜੋੜ ਕੇ ਗੁਰੂ ਜੀ ਅੱਗੇ ਲਿਆ ਰਖੇ । ਸਤਿਗੁਰੂ ਜੀ ਨੇ ਖੁਸ਼ ਹੋ ਕੇ ਆਖਿਆ "ਭਾਈ ਲਹਿਣਿਆ ਤੂੰ ਧੰਨ ਹੈਂ"

ਇਸੇ ਤਰ੍ਹਾਂ ਇਕ ਵੇਰ ਸਤਿਗੁਰੂ ਜੀ ਇਕ ਅਰਥੀ ਕਟੋਰਾ ਲੈ ਕੇ ਖੂਹ ਤੇ ਇਸ਼ਨਾਨ ਕਰਨ ਵਾਸਤੇ ਗਏ । ਉੱਥੇ ਦੋਵੇਂ ਪੁਤਰ ਅਤੇ ਕਈ ਸਿਖ ਖਲੋਤੇ ਹੋਏ ਸਨ । ਸਤਿਗੁਰ ਜੀ ਨੇ ਸਾਰਿਆਂ ਦੇ ਸਾਮ੍ਹਣੇ, ਜਾਣ ਬੁੱਝ ਕੇ ਉਹ ਕਟੋਰਾ ਚਿਕੱੜ ਭਰੇ ਛੱਪੜ ਵਿਚ ਸੁੱਟ ਦਿੱਤਾ । ਪੁਤਰਾਂ ਨੂੰ ਹੁਕਮ ਕੀਤਾ ਕਿ ਕਟੋਰਾ ਕਢ ਲਿਆਓ । ਪੁਤਰਾਂ ਨੇ ਟਾਲ ਮਟੋਲਾ ਕਰ ਦਿੱਤਾ ਅਤੇ ਕਿਸੇ ਹੋਰ ਸਿਖ ਨੇ ਵੀ ਕਟੋਰਾ ਕਢਣ ਦਾ ਜਤਨ ਨ ਕੀਤਾ । ਭਾਈ ਲਹਿਣਾ ਜੀ ਨੇ ਬਿਨਾਂ ਹੁਕਮ ਮਿਲਣ ਤੋਂ ਹੀ ਝੱਟ ਛੱਪੜ ਵਿਚ ਛਾਲ ਮਾਰ ਕਟੋਰਾ ਕਢ ਲਿਆਂਦਾ । ਕਟੋਰਾ ਮਾਂਝ ਕੇ ਪਾਣੀ ਨਾਲ ਚੰਗੀ ਤਰ੍ਹਾਂ ਧੋ ਕੇ ਗੁਰੂ ਜੀ ਦੇ ਪੇਸ਼ ਕਰ ਦਿੱਤਾ ਅਤੇ ਫਿਰ ਕਪੜੇ ਧੋਣ ਅਤੇ ਇਸ਼ਨਾਨ ਕਰਨ ਵਾਸਤੇ ਚਲੇ ਗਏ ।

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਈ ਕੌਤਕ ਕਰਦੇ ਅਤੇ ਉਨ੍ਹਾਂ ਦੀ ਕਿਰਪਾ ਨਾਲ ਭਾਈ ਲਹਿਣਾ ਜੀ ਪੂਰੇ ਉਤਰਦੇ । ਇਕ ਵੇਰ ਬੜਾ ਭਿਆਨਕ ਸਾਂਗ ਵਰਤਾਇਆ । ਪਾਟੇ ਪੁਰਾਣੇ ਕਪੜੇ ਪਾ ਲਏ, ਪੰਜ ਸੱਤ ਕੁੱਤੇ ਕੁੱਤੀਆਂ ਰਸੀਆਂ ਪਾ ਕੇ ਫੜ ਲਈਆਂ, ਹੱਥ ਵਿਚ ਇਕ ਲੰਮਾ ਮੋਟਾ ਸੋਟਾ ਫੜ ਲਿਆ ਅਤੇ ਕਰੋਧੀ ਚਿਹਰਾ ਬਣਾ ਕੇ ਅਤੇ ਅੱਖਾਂ ਲਾਲ ਸੂਹੀਆਂ ਕਰਕੇ ਇਕ ਧਾਣਕ ਰੂਪ ਧਾਰ ਲਿਆ ਅਤੇ ਪਿੰਡੋਂ ਬਾਹਰ ਨੂੰ ਟੁਰ ਪਏ । ਜਿਹੜਾ ਵੀ ਲਾਗੇ ਆਉਂਦਾ ਸੋਟੇ ਮਾਰਨ ਲਗ ਪੈਂਦੇ । ਪੁਤਰਾਂ ਅਤੇ ਦੂਜੇ ਸਿਖਾਂ ਨੇ ਸਮਝਿਆ ਕਿ ਬੁਢੇਪੇ ਕਾਰਨ ਸਤਿਗੁਰੂ ਜੀ ਪਾਗਲ ਹੋ ਗਏ ਹਨ । ਮੁਖੀ ਸਿਖ ਵੀ ਮਾਰ ਖਾ ਕੇ ਪਿੱਛੇ ਹਟ ਗਏ

ਜੋ ਗਰ ਭਰਮਾਏ ਸਾਂਗ ਕਰ ਕਿਆ ਸਿਖ ਵਿਚਾਰਾ ॥

ਸਾਰੇ ਸਿੱਖ ਮਾਰ ਖਾ ਕੇ ਪਿੱਛੇ ਹਟ ਗਏ ਪਰ ਭਾਈ ਲਹਿਣਾ ਜੀ ਪਿੱਛੇ ਨ ਹਟੇ । ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਵੀ ਚੰਗੀ ਤਰ੍ਹਾਂ ਕੁੱਟਿਆ ਪਰ ਫਿਰ ਵੀ ਪਿੱਛੇ ਨ ਹਟੇ । ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਕਿ ਜਿਵੇਂ ਉਹ ਕਹਿ ਰਹੇ ਹਨ

[illegible] ਕਾਟੈ ਮਾਰਿ ਡਾਰਿ ॥

ਸਤਿਗੁਰੂ ਜੀ ਨੇ ਕ੍ਰੋਧ ਨਾਲ ਪੁੱਛਿਆ ਕਿ ਸਾਰੇ ਵਾਪਸ ਚਲੇ ਗਏ ਹਨ ਤੇ ਤੂੰ ਕਿਉਂ ਨਹੀਂ ਵਾਪਸ ਜਾਂਦਾ ? ਅਗੋਂ ਭਾਈ ਲਹਿਣਾ ਜੀ ਨੇ ਦੋਵੇਂ ਹੱਥ ਜੋੜਕੇ ਅਧੀਨਗੀ ਸਹਿਤ ਬੇਨਤੀ ਕੀਤੀ ਕਿ ਮੈਂ ਕਿੱਥੇ ਜਾਵਾਂ ?

**ਕਿਸਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥** (ਪੰਨਾ ੭੯੧

ਅਥਵਾ **ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ** (ਪੰਨਾ ੧੩੨੧

(ਸਾਖੀ ਨੰਬਰ ੨) ਜੋਗੀਆਂ ਦੀ ਮਰਯਾਦਾ ਹੈ ਕਿ ਜਦੋਂ ਕਿਸੇ ਜੋਗੀ ਦੇ ਕੰਨ ਦਾ ਮੁੰਦਰਾ ਕਿਸੇ ਕਾਰਨ ਵੀ ਲਹਿ ਜਾਏ ਤਾਂ ਦੂਸਰੇ ਜੋਗੀ ਉਸਨੂੰ ਜਿੰਦਾ ਹੀ ਧਰਤੀ ਵਿਚ ਦੱਬ ਦਿੰਦੇ ਹਨ। ਇਕ ਗਣੇਸ਼ਾ ਨਾਮੀ ਜੋਗੀ ਹੋਇਆ ਹੈ। ਉਸਨੇ ਕਠਿਨ ਤਪੱਸਿਆ ਕਰਕੇ ਸ਼ਿਵ ਜੀ ਕੋਲੋਂ ਵਰ ਲਇਆ ਹੋਇਆ ਸੀ ਕਿ ਜਿਹੜਾ ਮੇਰਾ ਦਰਸ਼ਨ ਕਰੇ ਉਸਨੂੰ ਇਕ ਸਾਲ ਦਾ ਸਵਰਗ ਮਿਲੇ।

ਕੁਝ ਚਿਰ ਪਿਛੋਂ ਇਕ ਵੇਰ ਉਹ ਜੋਗੀ ਸਮੁੰਦਰੀ ਜਹਾਜ ਤੇ ਸਫ਼ਰ ਕਰ ਰਿਹਾ ਸੀ। ਜਹਾਜ਼ ਤੇ ਖਰਾਬ ਹੋ ਜਾਣ ਕਾਰਨ ਉਹ ਸਮੁੰਦਰ ਵਿਚ ਇਕ ਥਾਂ ਤੇ ਐਸਾ ਅਟਕ ਗਿਆ ਕਿ ਬੜੇ ਜਤਨ ਕਰਨ ਤੇ ਵੀ ਚਲ ਨ ਸਕਿਆ। ਅਖੀਰ ਜੋਤਸ਼ੀ ਦੇ ਕਹਿਣ ਅਨੁਸਾਰ ਦੂਸਰੇ ਯਾਤ੍ਰੀਆਂ ਨੇ ਬਲੀ ਦੇ ਤੌਰ ਤੇ ਜੋਗੀ ਨੂੰ ਜਬਰਦਸਤੀ ਸਮੁੰਦਰ ਵਿਚ ਸੁੱਟ ਦਿੱਤਾ। ਸੁੱਟੇ ਜਾਂਦਿਆਂ ਵੇਲੇ ਜੋਗੀ ਨੇ ਪਰਮਾਤਮਾ ਅੱਗੇ ਰਖਿਆ ਵਾਸਤੇ ਬੇਨਤੀ ਕੀਤੀ ਫਿਰ ਕੀ ਸੀ

**ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ** (ਪੰਨਾ ੭੧੪

ਜਦੋਂ ਜੋਗੀ ਨੂੰ ਸੁੱਟਿਆ ਗਿਆ ਤਾਂ ਗੁਰੂ ਪਰਮਾਤਮਾ ਨੇ ਮੱਛ ਬਣਕੇ ਨਿਸ਼ਾਨੀ ਵਜੋਂ ਇਕ ਕੰਨ ਮੁੰਦਰੇ ਸਮੇਤ ਕੱਟ ਲਿਆ ਅਤੇ ਜੋਰ ਦੀ ਛਲ ਨਾਲ ਜੋਗੀ ਨੂੰ ਫਿਰ ਜਹਾਜ਼ ਵਿਚ ਸੁੱਟ ਦਿੱਤਾ। ਇਸ ਤਰ੍ਹਾਂ ਜਹਾਜ਼ ਵੀ ਚਲ ਪਿਆ ਅਤੇ ਜੋਗੀ ਦੀ ਜਾਨ ਵੀ ਬਚ ਗਈ। ਫਿਰ ਜਹਾਜ਼ ਸਹੀ ਸਲਾਮਤ ਮਨਜ਼ਲ ਤੇ ਪਹੁੰਚ ਗਿਆ।

ਕੰਨ ਦਾ ਮੁੰਦਰਾ ਲਹਿ ਜਾਣ ਨਾਲ ਜੋਗੀ ਜਿੰਦੇ ਦੱਬੇ ਜਾਣ ਦੇ ਡਰ ਕਰਕੇ ਜੋਗੀਆਂ ਵਿਚ ਗਿਆ ਹੀ ਨਾ। ਪਿੰਡਾਂ ਥਾਵਾਂ ਵਿਚ ਹੀ ਫਿਰਦਾ ਰਿਹਾ ਅਤੇ ਲੋਕਾਂ ਨੂੰ ਸ਼ਿਵ ਜੀ ਦੇ ਵਰ ਦੀ ਕਥਾ ਸੁਣਾਕੇ ਇਕ ਇਕ ਸਾਲ ਵਾਸਤੇ ਸਵਰਗ ਵੰਡਦਾ ਰਿਹਾ। ਫਿਰਦਾ ਫਿਰਦਾ ਜੋਗੀ ਪਿੰਡ ਗੜ੍ਹ ਸ਼ੰਕਰ ਆਇਆ। ਹੁਣ ਉਸਦੇ ਸ਼ਰਧਾਲੂ ਵੀ ਬਹੁਤ ਬਣ ਗਏ ਸਨ। ਇਸ ਪਿੰਡ ਵਿਚ ਵੀ ਬੜੇ ਲੋਕ ਦਰਸ਼ਨ ਕਰਨ ਵਾਸਤੇ ਆਏ। ਕਈ ਆਦਮੀ ਸਵਰਗ ਵਿਚ ਚੋਖਾ ਚਿਰ ਰਹਿਣ ਵਾਸਤੇ ਦਿਹਾੜੀ ਵਿਚ ਕਈ ਕਈ ਵਾਰੀ ਦਰਸ਼ਨ ਕਰਨ ਵਾਸਤੇ ਆਏ। ਇਕ ਦਿਨ ਜੋਗੀ ਨੇ ਲੋਕਾਂ ਨੂੰ [illegible]

ਜਿਸ ਨੇ ਮੇਰੇ ਦਰਸ਼ਨ ਨ ਕੀਤੇ ਹੋਣ । ਪੁੱਛ ਪੜਤਾਲ ਕਰਨ ਤੇ ਪਤਾ ਲੱਗਾ ਕਿ ਇਕ ਭਾਈ ਤਿਲਕਾ ਨਹੀਂ ਆਇਆ ।
ਜੋਗੀ ਨੇ ਅਪਣੇ ਚੇਲਿਆਂ ਨੂੰ ਇਹ ਕਹਿ ਕੇ ਭਾਈ ਤਿਲਕੇ ਕੋਲ ਭੇਜਿਆ ਕਿ ਤੂੰ ਇਥੇ ਮੇਰੇ ਕੋਲ ਆ, ਮੈਂ ਤੈਨੂੰ ਸ਼ਿਵ ਜੀ ਕੋਲੋਂ ਸੌ ਸਾਲ ਦਾ ਸਵਰਗ ਲੈ ਦਿਆਂਗਾ । ਜਦੋਂ ਜੋਗੀ ਦੇ ਚੇਲਿਆਂ ਨੇ ਭਾਈ ਤਿਲਕੇ ਨੂੰ ਜਾ ਕੇ ਇਹ ਗਲ ਆਖੀ ਤਾਂ ਭਾਈ ਤਿਲਕੇ ਨੇ ਜਵਾਬ ਦਿੱਤਾ

## ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚਿਉ ਕੋਇ ॥ ਪੰਨਾ ੬੬੦

ਭਾਈ ਜਿਹੜਾ ਅਪਣੇ ਗੁਰੂ ਤੋਂ ਵਿਛੜ ਕੇ ਇਕ ਸਾਲ ਦੀ ਕੈਦ ਕੱਟਣੀ ਨਹੀਂ ਚਾਹੁੰਦਾ ਉਹ ਸੌ ਸਾਲ ਦੀ ਕੈਦ ਕੱਟਣੀ ਕਿਵੇਂ ਮੰਨੇਗਾ । ਜਦੋਂ ਜੋਗੀ ਦੇ ਚੇਲਿਆਂ ਨੇ ਭਾਈ ਤਿਲਕੇ ਦੀ ਗਲ ਜੋਗੀ ਨੂੰ ਦੱਸੀ ਤਾਂ ਜੋਗੀ ਭਾਈ ਤਿਲਕੇ ਦਾ ਅਪਣੇ ਗੁਰੂ ਤੇ ਦ੍ਰਿੜ ਵਿਸ਼ਵਾਸ ਸੁਣਕੇ ਹੈਰਾਨ ਰਹਿ ਗਿਆ, ਸੋਚਿਆ ਕਿ ਇਹ ਸਿਖ ਧੰਨ ਹੈ ਜਿਹੜਾ ਅਪਣੇ ਸਤਿਗੁਰ ਤੋਂ ਵਿਛੜ ਕੇ ਸਵਰਗ ਵਿਚ ਵੀ ਜਾਣਾ ਨਹੀਂ ਚਾਹੁੰਦਾ ਖਿਆਲ ਆਇਆ ਕਿ ਐਸੇ ਸਿਖ ਦਾ ਦਰਸ਼ਨ ਜਰੂਰ ਕਰਨਾ ਚਾਹੀਦਾ ਹੈ । ਫਿਰ ਜੋਗੀ ਅਪਣੇ ਸੇਵਕਾਂ ਸਮੇਤ ਭਾਈ ਤਿਲਕੇ ਦੇ ਘਰ ਵਲ ਟੁਰ ਪਿਆ । ਬੜੇ ਸਰਧਾਲੂ ਵੀ ਨਾਲ ਸਨ । ਭਾਈ ਤਿਲਕੇ ਨੂੰ ਵੀ ਕਿਸੇ ਆ ਦੱਸਿਆ ਕਿ ਜੋਗੀ ਤੇਰੇ ਘਰ ਤੈਨੂੰ ਮਿਲਣ ਵਾਸਤੇ ਆ ਰਿਹਾ ਹੈ । ਭਾਈ ਤਿਲਕਾ ਅਪਣੇ ਘਰ ਅੰਦਰ ਵੜ ਗਿਆ ਅਤੇ ਦਰਵਾਜਾ ਬੰਦ ਕਰ ਲਿਆ । ਦਰਵਾਜੇ ਦੀਆਂ ਝੀਤਾਂ ਵਿਚ ਕਪੜੇ ਦੇ ਦਿੱਤੇ ।

ਜਦੋਂ ਜੋਗੀ ਭਾਈ ਤਿਲਕੇ ਦੇ ਘਰ ਪਹੁੰਚਿਆ ਤਾਂ ਦਰਵਾਜਾ ਬੰਦ ਅਤੇ ਝੀਤਾਂ ਵਿਚ ਕਪੜੇ ਵੇਖਕੇ ਬਾਹਰੋਂ ਹੀ ਕਿਹਾ ਕਿ ਭਾਈ ਮੈਂ ਤਾਂ ਤੇਰਾ ਦਰਸ਼ਨ ਕਰਨ ਵਾਸਤੇ ਆਇਆ ਹਾਂ ਅਤੇ ਤੂੰ ਅੰਦਰ ਵੜ ਕੇ ਦਰਵਾਜਾ ਬੰਦ ਕਰ ਬੈਠਾ ਹੈਂ । ਨਾਲੇ ਇਹ ਦੱਸ ਕਿ ਇਹ ਝੀਤਾਂ ਵਿਚ ਕਪੜੇ ਕਿਉਂ ਦਿੱਤੇ ਹੋਏ ਹਨ ? ਇਹ ਸੁਣ ਕੇ ਭਾਈ ਤਿਲਕੇ ਨੇ ਦਰਵਾਜੇ ਬੰਦ ਹੀ ਅੰਦਰੋਂ ਕਿਹਾ ਕਿ ਮੈਂ ਸੁਣਿਆ ਹੈ ਕਿ ਤੁਹਾਨੂੰ ਸ਼ਿਵਜੀ ਦਾ ਵਰ ਹੈ ਕਿ ਜਿਹੜਾ ਤੁਹਾਡਾ ਦਰਸ਼ਨ ਕਰੇਗਾ ਉਸਨੂੰ ਇਕ ਸਾਲ ਵਾਸਤੇ ਸਵਰਗ ਵਿਚ ਜਾਣਾ ਪਏਗਾ । ਸ਼ਿਵਜੀ ਮਹਾਂ ਪੁਰਖ ਦੇਵਤੇ ਹਨ, ਉਨ੍ਹਾਂ ਦਾ ਵਰ ਨਿਸਚੇ ਹੀ ਪੂਰਾ ਹੋ ਜਾਣਾ ਹੈ । ਮੈਂ ਦਰਵਾਜਾ ਇਸ ਲਈ ਬੰਦ ਕੀਤਾ ਹੈ ਕਿ ਮੈਨੂੰ ਆਪ ਜੀ ਦਾ ਦਰਸ਼ਨ ਹੀ ਨਾ ਹੋਵੇ ਕਿਉਂ ਜੇ ਮੈਨੂੰ ਆਪ ਜੀ ਦਾ ਦਰਸ਼ਨ ਹੋ ਗਿਆ ਤਾਂ ਮੈਨੂੰ ਅਵੱਸ਼ ਹੀ ਅਪਣੇ ਗੁਰੂ, ਸਤਿਗੁਰੂ ਅਰਜਨ ਦੇਵ ਜੀ ਤੋਂ ਨਿਖੜ ਕੇ ਸਵਰਗ ਦੀ ਕੈਦ ਕੱਟਣੀ ਪਏਗੀ । ਮੈਂ ਤਾਂ ਅਪਣੇ ਗੁਰੂ ਜੀ ਤੋਂ ਨਿਖੜ ਕੇ ਸਵਰਗ ਕੀ ਮੈਂ ਤਾਂ ਮੁਕਤੀ ਅਥਵਾ ਬੈਕੁੰਠ ਵੀ ਨਹੀਂ ਚਾਹੁੰਦਾ

# ਰਾਜੁ ਨ ਚਾਹਉ , ਮੁਕਤਿ ਨ ਚਾਹਉ
# ਮਨਿ ਪ੍ਰੀਤਿ ਚਰਨ ਕਮਲਾਰੇ ॥ (ਪੰਨਾ ੫੩੪)

ਅਥਵਾ

## ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
## ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥

ਸਾਖੀ ਨੰਬਰ ੩ ਪੰਨਾ ੧੩੭੦

ਹਨੂਮਾਨ ਜੀ ਸ੍ਰੀ ਰਾਮ ਚੰਦਰ ਜੀ ਦੇ ਅਨਿਨ ਭਗਤ ਸਨ । ਲੰਕਾ ਫਤਹ ਕਰਨ ਵਿਚ ਹਨੂਮਾਨ ਜੀ ਦਾ ਵਿਸ਼ੇਸ਼ ਹਿੱਸਾ ਸੀ । ਲੰਕਾ ਦੇ ਰਾਜੇ ਰਾਵਨ ਨੂੰ ਮਾਰ ਕੇ ਅਤੇ ਬਿਭਖਸ਼ਨ ਨੂੰ ਰਾਜ ਦੇ ਕੇ ਜਦੋਂ ਸ੍ਰੀ ਰਾਮ ਚੰਦਰ ਜੀ ਵਾਪਸ ਆਏ ਤਾਂ ਸਾਰਿਆਂ ਨੂੰ ਖੁਸ਼ੀਆਂ ਬਖਸ਼ੀਆਂ । ਹਨੂਮਾਨ ਜੀ ਨੂੰ ਇਕ ਅਮੋਲਕ ਮਣੀਆਂ ਦੀ ਮਾਲਾ ਬਖਸ਼ੀ । ਹਨੂਮਾਨ ਜੀ ਨੇ ਸਾਰਿਆਂ ਮਣਕਿਆਂ ਨੂੰ ਬੜੀ ਗੌਰ ਨਾਲ ਵੇਖਿਆ ਅਤੇ ਫਿਰ ਉਹ ਇਕ ਇਕ ਕਰਕੇ ਮਣਕੇ ਤੋੜਨ ਲਗ ਪਏ । ਪੁਛਣ ਤੇ ਹਨੂਮਾਨ ਜੀ ਨੇ ਜਵਾਬ ਦਿੱਤਾ ਕਿ ਇਨ੍ਹਾਂ ਮਣਕਿਆਂ ਵਿਚ ਰਾਮ ਦਾ ਨਾਮ ਨਹੀ, ਇਹ ਮੇਰੇ ਕਿਸੇ ਕੰਮ ਨਹੀ ।

ਫਿਰ ਆਪ ਜੀ ਨੇ ਅਪਨੇ ਸਰੀਰ ਨੂੰ ਫਾੜ ਕੇ ਵਿਖਾਇਆ, ਉਥੇ ਹਰ ਰੋਮ ਵਿਚ ਰਾਮ ਹੀ ਰਾਮ ਸੀ । ਭਾਵ ਇਹ ਹੈ ਕਿ ਹਨੂਮਾਨ ਜੀ ਸ੍ਰੀ ਰਾਮ ਚੰਦਰ ਜੀ ਦੇ ਸਰੂਪ ਅਥਵਾ ਨਾਮ ਦੇ ਆਸ਼ਕ ਸਨ । ਉਹ ਸ੍ਰੀ ਰਾਮ ਚੰਦਰ ਜੀ ਤੋਂ ਬਿਨਾ ਕਿਸੇ ਦੇਵੀ ਦੇਵਤੇ ਨੂੰ ਨਹੀ ਸਨ ਮੰਨਦੇ । ਉਨ੍ਹਾਂ ਦਾ ਵਿਚਾਰ ਸੀ

ਕਾਹੂੰ ਕੇ ਸਾਰਸਤੀ ਵਰ ਪੂਰਣ, ਕਾਹੂੰ ਕੇ ਹੈ ਸ਼ਿਵ ਸੇ ਵਰ ਦਾਈਆ,
ਬ੍ਰਹਮ ਗਣੇਸ਼ ਕਾਹੂੰ ਕੇ ਚਤੁਰਾਨਨ ਕੋ ਬਲ, ਕੋਊ ਗਜਾਨਨ ਆਸ ਬਸਾਈਆ,
ਕਾਨ ਸੁਨੇ, ਪਹਿਚਾਨ ਨ ਕਾਹੂੰ ਸੋ, ਸਾਚ ਕਹੈ ਕਵਿ ਰਾਮ ਕਹੀਆ ।
ਰਾਮ ਚੰਦਰ ਜੀ. ਜਾਨਤ ਸ੍ਰੀ ਰਘੁਬੀਰ ਕੇ ਨਾ ਮਹਿ, ਜਾ ਸੁਨੀਏ ਸਭ ਹੋਇ ਸਹੀਆ ।
੧ ੩

ਸ੍ਰੀ ਹਨੂਮਾਨ ਜੀ, ਸ੍ਰੀ ਰਾਮ ਚੰਦਰ ਜੀ ਦੇ ਐਸੇ ਭਗਤ ਸਨ ਕਿ ਉਨ੍ਹਾਂ ਨੇ ਸ੍ਰੀ ਕ੍ਰਿਸ਼ਨ ਭਗਵਾਨ ਜੀ ਦੇ ਦਰਸ਼ਨ ਕਰਨ ਤੋਂ ਵੀ ਸਾਫ਼ ਇਨਕਾਰ ਕਰ ਦਿੱਤਾ

## ਮੈਂ ਨ ਗਨੇਸਹਿ ਪ੍ਰਿਥਮ ਮਨਾਊ ।

## ਕਿਸਨ ਬਿਸਨ ਕਬਹੂੰ ਨਹਿ ਧਿਆਊ ।

ਹਾਂ, ਜੇ ਮੈਨੂੰ ਸ੍ਰੀ ਰਾਮ ਚੰਦਰ ਜੀ ਦੇ ਰੂਪ ਵਿਚ ਦਰਸ਼ਨ ਦਿਉ ਤਾਂ ਮੈਂ ਅਪਣੇ ਵਡੇ ਭਾਗ ਸਮਝ ਕੇ ਦਰਸ਼ਨ ਕਰਾਂਗਾ, ਕਿਉਂ ਜੋ

## ਲਿਵ ਲਾਗੀ ਮੋਰੀ ਪਗ ਇਨ ਸੋ ।

ਇਥੇ ਹੀ ਬੱਸ ਨਹੀਂ ਸਗੋਂ ਉਨ੍ਹਾਂ ਨੇ ਤਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਤੋਂ ਵੀ ਨਾਂਹ ਕਰ ਦਿੱਤੀ ਸੀ । ਸਾਖੀ ਇਸ ਤਰ੍ਹਾਂ ਹੈ ਕਿ ਦੇਸ਼ ਰਟਨ ਕਰਦੇ ਕਰਦੇ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਲੰਕਾ ਗਏ ਤਾਂ ਮਿਲਨ ਵਾਸਤੇ ਹਨੂਮਾਨ ਜੀ ਨੂੰ ਸੁਨੇਹਾ ਭੇਜਿਆ । ਅਗੋਂ ਹਨੂਮਾਨ ਨੇ ਕਿਹਾ ਕਿ ਜੇ ਆਪ ਸ੍ਰੀ ਰਾਮ ਚੰਦਰ ਜੀ ਦੇ ਰੂਪ ਵਿਚ ਦਰਸ਼ਨ ਦਿਉ ਤਾਂ ਦਰਸ਼ਨ ਕਰਾਂਗਾ ਨਹੀਂ ਤਾਂ ਮੈਨੂੰ ਆਪ ਜੀ ਦੇ ਦਰਸ਼ਨ ਕਰਨ ਦੀ ਕੋਈ ਇੱਛਾ ਨਹੀਂ । ਸਤਿਗੁਰੂ ਜੀ, ਹਨੂਮਾਨ ਦੇ ਸਿਦਕ ਤੇ ਬਹੁਤ ਖੁਸ਼ ਹੋਏ ਅਤੇ ਹਨੂਮਾਨ ਜੀ ਨੂੰ ਸ੍ਰੀ ਰਾਮਚੰਦਰ ਦੇ ਰੂਪ ਵਿਚ ਹੀ ਦਰਸ਼ਨ ਦੇਕੇ ਉਸਦੀ ਸ਼ਰਧਾ ਪੂਰੀ ਕੀਤੀ । ਸ੍ਰੀ ਰਾਮ ਚੰਦਰ ਜੀ ਦੇ ਦਰਸ਼ਨ ਕਰਦਿਆਂ ਸਾਰ ਗਦ ਗਦ ਹੋ ਗਏ ਅਤੇ ਝੱਟ ਚਰਨਾਂ ਦੇ ਨਾਲ ਲਿਪਟ ਗਏ

## ਦੌਰ ਤਬੈ ਪਗ ਪਰ ਲਪਟਾਯਾ

ਦਰਸ਼ਨ ਕਰਦਿਆਂ ਸਾਰ ਜਿਹੜਾ ਸੁੱਖ ਹਨੂਮਾਨ ਜੀ ਨੂੰ ਪ੍ਰਾਪਤ ਹੋਇਆ ਉਹ ਅਸੀਂ ਕੀ ਜਾਣ ਸਕਦੇ ਹਾਂ ਜਾਂ ਕੀ ਲਿਖ ਸਕਦੇ ਹਾਂ ?

## ਜੋ ਸੁਖੁ ਦਰਸਨੁ ਪੇਖਤੇ ਪਿਆਰੇ

## ਮੁਖ ਤੇ ਕਹਣੁ ਨ ਜਾਇ ॥ (ਪੰਨਾ ੪੩੧)

ਤੁਲਸੀ ਦਾਸ ਜੀ ਲਿਖਦੇ ਹਨ

## ਗਿਰਾਂ ਅਨੈਨ,

## ਨੈਨ ਨਹੀਂ ਬਾਨੀ ।

ਮੇਰੀ ਜ਼ਬਾਨ ਦੇ ਨੇਤਰ ਨਹੀਂ, ਇਸਲਈ ਜ਼ਬਾਨ ਨੂੰ ਦਰਸ਼ਨ ਦਾ ਪਤਾ ਨਹੀਂ ਲਗਦਾ ਅਤੇ ਦੂਜੇ ਪਾਸੇ ਨੇਤਰਾਂ ਦੀ ਜ਼ਬਾਨ ਨਹੀਂ, ਉਹ ਦਰਸ਼ਨ ਬਾਰੇ ਕੁਝ ਨਹੀਂ ਦੱਸ ਸਕਦੇ । ਸਾਖੀ ਲਿਖਣ ਦਾ ਭਾਵ ਇਹ ਹੈ ਕਿ ਹਨੂਮਾਨ ਜੀ ਸ੍ਰੀ ਰਾਮ ਚੰਦਰ ਜੀ ਤੋਂ ਬਿਨਾਂ ਕਿਸੇ ਹੋਰ ਤੇ ਸਰਧਾ ਨਹੀਂ ਸਨ ਰਖਦੇ ਤਾਂ ਹੀ ਤਾਂ ਕਹਿਆ ਜਾਂਦਾ ਹੈ ਕਿ

## ਜਿਨਾ ਸਾਈ ਪਛਾਣੀ ਤਿਨਾ ਝਾਕ ਨ ਹੋਰ

(ਪੰਨਾ [illegible]

ਸਾਖੀ ਨੰਬਰ ੪-

# ਸਾਹਿਬਜ਼ਾਦਾ ਜ਼ੋਰਾਵਰਸਿੰਘਜੀ
# ਸਾਹਿਬਜ਼ਾਦਾ ਫ਼ਤੇ ਸਿੰਘ ਜੀ

ਛੋਟੇ ਸਾਹਿਬਜ਼ਾਦਿਆਂ ਦੀ ਸਾਖੀ ਇਸ ਤਰ੍ਹਾਂ ਹੈ ।

The Mughal governors and the hill-Cheifs have sworn on the Quran and the Cow that if you vacate the fort you will not be harmed in anyway. You may go where you like"

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲਾਂ ਦੀ ਕੁਰਾਨ ਸ਼ਰੀਫ ਅਤੇ ਪਹਾੜੀ ਰਾਜਿਆਂ ਦੀ ਗਊ ਦੀ ਕਸਮ ਤੇ ਅਨੰਦ ਪੁਰ ਦਾ ਕਿਲਾ ਤਿਆਗ ਦਿੱਤਾ। ਪਹਾੜੀ ਰਾਜਿਆਂ ਨੇ ਗਊ ਦੀ ਕਸਮ ਅਤੇ ਮੁਗਲਾਂ ਨੇ ਕੁਰਾਨ ਦੀ ਕਸਮ ਦੀ ਪਰਵਾਹ ਨ ਕਰਦਿਆਂ ਹੋਇਆਂ ਸਤਿਗੁਰੂ ਜੀ ਤੇ ਹਮਲਾ ਕਰ ਦਿੱਤਾ। ਸਿਖਾਂ ਨੇ ਡਟ ਕੇ ਮੁਕਾਬਲਾ ਕੀਤਾ। ਇਸ ਲੜਾਈ ਰੌਲੇ ਵਿਚ ਗੁਰੂ ਪ੍ਰਵਾਰ ਵੀ ਨਿਖੜ ਗਿਆ। ਮਾਤਾ ਗੁਜਰੀ ਜੀ ਅਤੇ ਦੋਵੇਂ ਛੋਟੇ ਸਾਹਿਬਜ਼ਾਦੇ ਘਣੇ ਜੰਗਲ ਵਿਚੋਂ ਲੰਘ ਰਹੇ ਸਨ ਕਿ ਰਾਹ ਵਿਚ ਗੁਰੂ ਘਰ ਦਾ ਇਕ ਪੁਰਾਣਾ ਰਸੋਈਆ ਗੰਗੂ ਮਿਲ ਪਿਆ। ਗੰਗੂ ਨੇ ਮਾਤਾ ਜੀ ਨੂੰ ਪਛਾਣ ਲਿਆ ਅਤੇ ਮਾਤਾ ਜੀ ਨੂੰ ਉਸਦੇ ਘਰ ਜਾਣ ਲਈ ਕਿਹਾ। ਗੰਗੂ ਦੇ ਕਹਿਣ ਤੇ ਮਾਤਾ ਜੀ ਦੋਵੇਂ ਸਾਹਿਬਜ਼ਾਦਿਆਂ ਸਮੇਤ ਉਸਦੇ ਘਰ ਪਿੰਡ ਖੇੜੀ ਚਲੇ ਗਏ। ਰਾਤ ਦਾ ਸਮਾਂ ਸੀ। ਗੰਗੂ ਮਾਤਾ ਜੀ ਦਾ ਧਨ ਵੇਖ ਕੇ ਬੇਈਮਾਨ ਹੋ ਗਿਆ। ਮਾਤਾ ਜੀ ਦੇ ਸੁਤਿਆਂ ਪਇਆਂ ਹੀ ਗੰਗੂ ਨੇ ਕਿਸੇ ਤਰੀਕੇ ਨਾਲ ਉਹ ਧਨ ਗਾਇਬ ਕਰ ਲਿਆ। ਸਵੇਰੇ ਮਾਤਾ ਜੀ ਦੇ ਪੁੱਛਣ ਤੇ ਗੰਗੂ ਉਲਟਾ ਪੈ ਗਿਆ। ਮਾਤਾ ਜੀ ਨੇ ਬੜਾ ਸਮਝਾਇਆ ਪਰ ਉਸ ਲੂਣਹਰਾਮੀ ਗੰਗੂ ਨੇ ਇਕ ਨ ਮੰਨੀ ਅਤੇ ਹਾਕਮ ਪਾਸ ਸ਼ਕਾਇਤ ਕਰ ਕੇ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਨੂੰ ਗਿਰਫਤਾਰ ਕਰਾ ਦਿੱਤਾ ਜਦੋਂ ਸਾਹਿਬਜ਼ਾਦਿਆਂ ਨੂੰ ਸਰਹੰਦ ਦੇ ਹਾਕਮ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ ਤਾਂ ਸਾਹਿਬਜ਼ਾਦਿਆਂ ਨੇ ਕਚਹਿਰੀ ਦੇ ਕਮਰੇ ਵਿਚ ਵੜਦਿਆਂ ਸਾਰ ਗੱਜ ਕੇ ਆਖਿਆ

**ਵਾਹਿਗੁਰੂ ਜੀ ਕਾ ਖਾਲਸਾ ।**

**ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ ।**



ਨਵਾਬ ਵਜ਼ੀਰ ਖ਼ਾਨ ਦੀ ਕਚਹਿਰੀ ਲਗੀ ਸੀ। ਸਾਹਿਬਜ਼ਾਦਿਆਂ ਨੇ ਅੰਦਰ ਪਹੁੰਚਦਿਆਂ ਹੀ ਗਜ ਕੇ ਫ਼ਤਹਿ ਬੁਲਾਈ—

ਵਾਹਿਗੁਰੂ ਜੀ ਕਾ ਖ਼ਾਲਸਾ।
ਵਾਹਿਗੁਰੂ ਜੀ ਕੀ ਫ਼ਤਹਿ।

ਇਹ ਸੁਣਦਿਆਂ ਸਾਰ ਹੀ ਹਾਕਮ (ਸੂਬਾ) ਲਾਲ ਪੀਲਾ ਹੋ ਗਿਆ ਅਤੇ ਕਹਿਆ ਕਿ ਇਹ ਅਨੰਦ ਪੁਰ ਨਹੀਂ ਹੈ ਇਹ ਇਸਲਾਮ ਦੀ ਕਚਹਿਰੀ ਹੈ। ਇਥੇ ਝੁਕ ਕੇ ਸਲਾਮ ਕਰੋ ਨਹੀਂ ਤਾਂ ਤੁਹਾਨੂੰ ਕਤਲ ਕੀਤਾ ਜਾਏਗਾ

ਸਾਹਿਬਜ਼ਾਦਿਆਂ ਨੇ ਨਿਡੱਰ ਅਤੇ ਬੜੀ ਦਲੇਰੀ ਨਾਲ ਜਵਾਬ ਦਿੱਤਾ ਕਿ ਅਸੀਂ ਇਹ ਸਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਗੇ ਨਿਵਾ ਬੈਠੇ ਹਾਂ ਹੁਣ ਇਹ ਸਿਰ ਕਿਸੇ ਹੋਰ ਅੱਗੇ ਝੁਕ ਨਹੀਂ ਸਕਦੇ।

ਨਵਾਬ ਵਜ਼ੀਰ ਖ਼ਾਨ ਨੇ ਸਾਹਿਬਜ਼ਾਦਿਆਂ ਨੂੰ ਪੁਚਕਾਰਦਿਆ ਕਿਹਾ," ਬਚਿਓ, ਤੁਸੀਂ ਬੜੇ ਸੁਹਣੇ ਲਗਦੇ ਹੋ, ਜੇ ਤੁਸੀਂ ਮੋਮਨ ਬਣ ਜਾਉ ਤਾਂ ਤੁਹਾਨੂੰ ਮੂੰਹ ਮੰਗੀਆਂ ਮੁਰਾਦਾਂ ਮਿਲਣ ਗੀਆਂ।

ਇਹ ਸੁਣਦਿਆਂ ਸਾਰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਨਿਰਭੈ ਹੋ ਕੇ ਬੋਲੇ," " ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਹਾਂ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪੋਤਰੇ ਹਾਂ, ਅਸੀਂ ਉਨ੍ਹਾਂ ਦੇ ਪੂਰਨਿਆਂ ਤੇ ਚਲਾਂਗੇ।

ਅਸੀਂ ਕਾਇਰ ਹੋ ਕੇ ਆਪਣੇ ਧਰਮ ਤੋਂ ਬੇਮੁਖ ਹੋ ਕੇ ਨਹੀਂ ਮਰਨਾ। ਅਸਾਂ ਆਪਣਾ ਧਰਮ ਨਹੀਂ ਤਿਆਗਣਾ। ਮੌਤ ਤੋਂ ਅਸੀਂ ਡਰਦੇ ਨਹੀਂ। ਕਰੋੜ ਵਾਰੀ ਵੀ ਜ਼ਿੰਦਗੀ ਮਿਲੇ ਤਾਂ ਵੀ ਧਰਮ ਦੇ ਟਾਕਰੇ ਹੇਚ ਹੈ

ਇਕ ਕਵੀ ਲਿਖਦਾ ਹੈ

( ਸਾਹਿਬਜ਼ਾਦਿਆਂ ਦਾ ਨਵਾਬ ਨੂੰ ਜਵਾਬ )

ਅਗੋਂ ਗਰਜ ਕੇ ਬੋਲੇ ਦਸਮੇਸ਼ ਬੱਚੇ, ਕਾਹਨੂੰ ਲਗਾਂਏ ਸਾਨੂੰ ਭਰਮਾਣ ਸੂਬੇ।
ਰਾਜ ਕਾਜ ਨਾਂ ਅਸਾਂ ਦੇ ਕੰਮ ਕੋਈ, ਕਾਹਨੂੰ ਲਗਾ ਕੁਰਾਹੇ ਤੂੰ ਪਾਉਣ ਸੂਬੇ

ਸਾਨੂੰ ਮੌਤ ਦਾ ਭੈ ਸੂਨਾ ਨਾਹੀ, ਅਸੀਂ ਹਾਂ ਦਸਮੇਸ਼ ਦੇ ਬੀਰ ਬਚੇ।
ਅਸੀਂ ਧਰਮ ਤੇ ਕੌਮ ਦੇ ਹਾਂ ਰਾਖੇ, ਦਿਲੋਂ ਦੇਸ਼ ਪਿਆਰ ਦੇ ਹਾਂ ਸਚੇ।

ਸਾਹਿਬਜ਼ਾਦਿਆਂ ਨੇ ਮੌਤ ਕਬੂਲ ਕਰ ਲਈ
ਪਰ ਨਾ ਧਰਮ ਛੱਡਿਆ
ਅਤੇ ਨਾਹੀ ਸੀਸ ਨਿਵਾਇਆ

ਸਾਖੀ ਨੰਬਰ ੫

ਘਰਿ ਹਰਨਾਖਸ ਦੈਤ ਦੇ, ਕਲਰਿ ਕਵਲ ਭਗਤ ਪ੍ਰਹਿਲਾਦੁ ।
ਪੜ੍ਹਨ ਪਠਾਇਆ ਚਾਟਸਾਲ, ਪਾਧੇ ਚਿਤਿ ਹੋਆ ਅਹਿਲਾਦ ।
ਸਿਮਰੈ ਮਨ ਵਿਚਿ ਰਾਮ ਨਾਮ, ਗਾਵੈ ਸਬਦੁ ਅਨਾਹਦ ਨਾਦ ।
ਭਗਤਿ ਕਰਨਿ ਸਭ ਚਾਟੜੇ, ਪਾਂਧੇ ਹੋਇ ਰਹੇ ਵਿਸਮਾਦੁ ।
ਰਾਜੇ ਪਾਸਿ ਰੂਆਇਆ, ਦੋਖੀ ਦੈਤਿ ਵਧਾਇਆ ਵਾਦੁ ।

ਜਲ ਅਗਨੀ ਵਿਚਿ ਘਤਿਆ, ਜਲੈ ਨ ਡੁਬੈ ਗੁਰਪਰਸਾਦਿ ।
ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ ।

ਥੰਮ੍ਹ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ

ਦੈਂਤ ਹਰਨਾਖਸ਼ ਨੇ ਕਠਿਨ ਤਪਸਿਆ ਕਰਕੇ ਬ੍ਰਹਮਾ ਜੀ ਕੋਲੋਂ ਵਰ ਮੰਗਿਆ ਸੀ ਕਿ ਮੈਂ ਨਾ ਅੰਦਰ ਮਰਾਂ ਨਾ ਬਾਹਰ ਮਰਾਂ, ਨਾ ਕਿਸੇ ਮਨੁਖ ਕੋਲੋਂ ਮਰਾਂ ਨਾ ਕਿਸੇ ਜਾਨਵਰ ਕੋਲੋਂ ਮਰਾਂ, ਨਾ ਕਿਸੇ ਹਥਿਆਰ ਨਾਲ ਮਰਾਂ ਇਤਿਆਦਿ।
ਬ੍ਰਹਮਾਂ ਜੀ ਕੋਲੋਂ ਵਰ ਲੈ ਕੇ ਹਰਨਾਖਸ਼ ਸਮਝ ਬੈਠਾ ਸੀ ਕਿ ਹੁਣ ਮੈਂ ਮਰਨਾ ਹੀ ਨਹੀਂ। ਇਸੇ ਅਹੰਕਾਰ ਵਿਚ ਉਹਨੇ ਅਪਣੇ ਰਾਜ ਵਿਚ ਢੰਡੋਰਾ ਫਿਰਾ ਦਿੱਤਾ ਕਿ ਕੋਈ ਪੁਰਖ ਜਾਂ ਇਸਤਰੀ ਦੇਵਤਿਆਂ ਦੇ ਮਿਥੇ ਹੋਇ ਸ਼ਬਦ ਰਾਮ, ਹਰੀ ਕ੍ਰਿਸ਼ਨ ਜਾਂ ਵਾਸਦੇਵ ਆਦਿਕ ਦਾ ਜਾਪ ਨ ਕਰੇ, ਸਭ ਹਰਨਾਖਸ਼ ਹਰਨਾਖਸ਼ ਹੀ ਜਪਿਆ ਕਰਨ। ਇਸੇ ਤਰ੍ਹਾਂ ਹੀ ਹੋਣ ਲੱਗਾ

ਪਰਮਾਤਮਾ ਦੀ ਖੇਡ, ਹਰਨਾਖਸ਼ ਦਾ ਅਪਣਾ ਹੀ ਲੜਕਾ ਪ੍ਰਹਿਲਾਦ ਛੋਟੀ ਉਮਰ ਤੋਂ ਹੀ ਰਾਮ ਰਾਮ ਜਪਿਆ ਕਰਦਾ ਸੀ। ਜਦੋਂ ਬੱਚੇ ਨੂੰ ਸੰਡੇ ਮਰਕੇ ਦੀ ਪਾਠਸ਼ਾਲਾ ਵਿੱਚ ਪੜ੍ਹਨ ਵਾਸਤੇ ਭੇਜਿਆ ਗਿਆ ਤਾਂ ਪੰਡੇ ਨੇ ਬਾਲ ਉਪਦੇਸ਼ ਪੜ੍ਹਾਉਣ ਦੇ ਨਾਲ ਰੋਜ ਹਰਨਾਖਸ਼, ਹਰਨਾਖਸ਼ ਦਾ ਜਾਪ ਕਰਨ ਵਾਸਤੇ ਵੀ ਸਿੱਖਿਆ ਦਿੱਤੀ। ਪ੍ਰਹਿਲਾਦ ਜੋ ਪਹਿਲਾਂ ਹੀ ਰਾਮ ਰਾਮ ਜਪਿਆ ਕਰਦਾ ਸੀ ਉਹ ਉੱਥੇ ਹੀ ਪਾਧੇ ਦੇ ਸਾਮ੍ਹਣੇ ਹੀ ਰਾਮ ਰਾਮ ਜਪਣ ਲਗ ਪਿਆ। ਰਾਜਕੁਮਾਰ ਵਲੋਂ ਵੇਖਕੇ ਦੂਜੇ ਵਿਦਿਆਰਥੀ ਵੀ ਰਾਮ ਰਾਮ ਜਪਣ ਲਗ ਪਏ।

ਚਟੀਆ ਸਭੈ ਬਿਗਾਰੇ

ਅਥਵਾ

ਸੰਡੇ ਮਰਕੇ ਨੇ ਜਦੋਂ ਵਿਦਿਆਰਥੀਆਂ ਨੂੰ ਡਾਂਟਿਆ ਤਾਂ ਪ੍ਰਹਿਲਾਦ ਤੋਂ ਬਿਨਾ ਸਾਰੇ ਚੁੱਪ ਕਰ ਗਏ। ਪਾਂਧੇ ਨੇ ਜਦੋਂ ਵੇਖਿਆ ਕਿ ਪ੍ਰਹਿਲਾਦ ਰਾਮ ਰਾਮ ਕਹਿਣ ਤੋਂ ਕਿਸਤਰ੍ਹਾਂ ਵੀ ਨਹੀ ਹਟਦਾ ਤਾਂ ਸੰਡੇ ਮਰਕੇ ਨੇ ਹਰਨਾਖਸ਼ ਕੋਲ ਜਾ ਕੇ ਸ਼ਿਕਾਇਤ ਕੀਤੀ

**ਰਾਜੇ ਪਾਸਿ ਰੂਆਇਆ ਦੋਖੀ ਦੈਤ ਵਧਾਇਆ ਵਾਦੁ ।**

ਰਾਜੇ ਹਰਨਾਖਸ਼ ਨੇ ਬੜੇ ਕ੍ਰੋਧ ਵਿਚ ਅਪਨੇ ਪੁੱਤਰ ਪ੍ਰਹਿਲਾਦ ਨੂੰ ਪਾਠਸ਼ਾਲੇ ਵਿਚੋਂ ਮੰਗਵਾਇਆ

**ਪ੍ਰਹਲਾਦ ਬੁਲਾਏ ਬੇਗਿ ਧਾਇ**

ਅਤੇ ਪਹਿਲਾਂ ਪ੍ਰੇਮ ਨਾਲ ਬੜਾ ਸਮਝਾਇਆ ਪਰ ਜਦੋਂ ਵੇਖਿਆ ਕਿ ਪ੍ਰਹਿਲਾਦ ਰਾਮ ਰਾਮ ਹੀ ਜਪੀ ਜਾਂਦਾ ਹੈ ਤਾਂ ਫਿਰ ਬੜੇ ਕ੍ਰੋਧ ਨਾਲ ਡਾਂਟਦਿਆਂ ਹੋਇਆ ਆਖਿਆ, ਅਰੇ ਮੂਰਖ

**ਤੂ ਰਾਮ ਕਹਨ ਕੀ ਛੋਡੁ ਬਾਨਿ**

ਪ੍ਰਹਿਲਾਦ ਭਾਵੇਂ ਅੰਞਾਣਾ ਹੀ ਸੀ ਪਰ ਰੂਹਾਨੀ ਤਾਕਤ ਇੰਨੀ ਸੀ ਕਿ ਅਪਣੇ ਪਿਤਾ ਕੋਲੋਂ ਡਰਿਆ ਨਾ ਅਤੇ ਬੜੇ ਗੁੱਸੇ ਵਿਚ ਜਵਾਬ ਦਿੱਤਾ ਮੈਨੂੰ ਘੜੀ ਮੁੜੀ ਕਿਉਂ ਆਖਦੇ ਹੋ

**ਮੋ ਕਉ ਕਹਾ ਸਤਾਵਹੁ ਬਾਰ ਬਾਰ ॥**

ਮੈਂ ਤੁਹਾਨੂੰ ਸਾਫ ਕਹਿੰਦਾ ਹਾਂ ਕਿ

**ਨਹੀ ਛੋਡਉ ਰੇ ਬਾਬਾ ਰਾਮ ਨਾਮ ॥**

ਤੁਸੀਂ ਰਾਮ ਜਪਣ ਤੋਂ ਮੈਨੂੰ ਸੌ ਵਾਰੀ ਵੀ ਰੋਕੋ ਹਜ਼ਾਰ ਵਾਰੀ ਵੀ ਮਨ੍ਹਾ ਕਰੋ ਪਰ ਮੈਂ

**ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥**
**ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥** (ਪੰਨਾ ੧੧੯੪

ਰਾਮ ਰਾਮ ਕਹਿਣ ਤੋਂ ਹਟਾਉਣ ਵਾਸਤੇ ਹਰਨਾਖਸ਼ ਨੇ ਭਗਤ ਪ੍ਰਹਿਲਾਦ ਜੀ ਨੂੰ ਬੜੀਆਂ ਤਕਲੀਫਾਂ ਦਿੱਤੀਆਂ, ਪਹਾੜ ਤੋਂ ਗਿਰਾਇਆ, ਸਮੁੰਦ੍ਰ ਵਿਚ ਸੁਟਾਇਆ ਸੱਪਾਂ ਅੱਗੇ ਛਡਿਆ, ਸ਼ੇਰਾਂ ਅਗੇ ਪਾਇਆ, ਕੋਠੇ ਵਿਚ ਬੰਦ ਕੀਤਾ, ਹੋਲੀ ਦੀ ਗੋਦ ਵਿਚ ਅੱਗ ਵਿਚ ਬੈਠਾਇਆ, ਅੱਗ ਨਾਲ ਤਪਦੇ ਲਾਲ ਸੂਹੇ ਥੰਮ੍ਹ ਨਾਲ ਬੰਨ ਕੇ ਗੁਰਜ ਨਾਲ ਮਾਰਨ ਨੂੰ ਧਾਇਆ

**ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ**
**ਕਹਾਂ ਤੁਮ੍ਹਾਰਾ ਜਗਦੀਸ ਗੁਸਾਈ** (ਪੰਨਾ ੧੧੫੪

ਭਗਤ ਜੀ ਪਰਮਾਤਮਾ ਦੀ ਕਿਰਪਾ ਨਾਲ ਕਿਸੇ ਥਾਂ ਤੇ ਵੀ ਨ ਡੋਲ੍ਹੇ ਅਤੇ ਨ ਡਰੇ । ਪਰਮਾਤਮਾ ਨੇ [illegible] ਰਖਿਆ ਕੀਤੀ । ਅਖੀਰ ਤੇ ਜਦੋਂ ਹਰਨਾਖਸ਼

ਭਗਤ ਜੀ ਨੂੰ ਗੁਰਜ ਨਾਲ ਮਾਰਨ ਹੀ ਲੱਗਾ ਸੀ

ਕਿ

**ਥੰਮੁ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ"**

ਅਤੇ ਫਿਰ

**ਹਰਨਾਖਸੁ ਛੇਦਿਓ ਨਖ ਬਿਦਾਰ** ਪੰਨਾ ੧੧੬੪

ਸਾਖੀ ਨੰਬਰ ੯

## ਸੰਤ ਬਿਸ਼ਨ ਸਿੰਘ ਜੀ

ਰਿਆਸਤ ਪਟਿਆਲੇ ਦੇ ਇਕ ਛੋਟੇ ਜਿਹੇ ਪਿੰਡ ਰੜ ਵਿਚ ਇਕ ਕਿਸਾਨ ਸੰਤ ਸੁਚਾ ਸਿੰਘ ਜੀ ਰਹਿੰਦੇ ਸਨ। ਉਨ੍ਹਾਂ ਦੀ ਧਰਮ ਪਤਨੀ ਦਾ ਨਾਮ ਬੀਬੀ ਸੰਤੀ ਜੀ ਸੀ। ਇਨ੍ਹਾਂ ਦੇ ਇਕਲੌਤੇ ਪੁੱਤਰ ਸੰਤ ਬਿਸ਼ਨ ਸਿੰਘ ਜੀ ਸਨ। ਸੰਤ ਬਿਸ਼ਨ ਸਿੰਘ ਜੀ ਦੀ ਉਮਰ ਤਕਰੀਬਨ ੧੨ ਸਾਲ ਦੀ ਸੀ। ਇਹ ਪਿੰਡ ਦੀ ਧਰਮਸਾਲਾ ਵਿਚ ਗ੍ਰੰਥੀ ਜੀ ਕੋਲ ਪੜ੍ਹਦੇ ਹੁੰਦੇ ਸਨ। ਉੱਥੇ ਹੋਰ ਵੀ ਕਈ ਬੱਚੇ ਪੜ੍ਹਦੇ ਸਨ। ਇਕ ਦਿਨ ਉਸ ਧਰਮਸਾਲੇ ਵਿਚ ਕੁਝ ਸਿਖਾਂ ਦਾ ਇਕ ਜਥਾ ਰਾਤ ਕੱਟਣ ਲਈ ਠਹਿਰਿਆ ਸੀ। ਜਥੇ ਦੇ ਆਗੂ ਅਤੇ ਗ੍ਰੰਥੀ ਜੀ ਦੀਆਂ ਆਪਸ ਵਿਚ ਕਈ ਗੁਪਤ ਗਲਾਂ ਹੋਈਆਂ, ਜਦੋਂ ਜਥੇਦਾਰ ਜੀ ਅਤੇ ਗ੍ਰੰਥੀ ਜੀ ਗਲਾਂ ਕਰ ਰਹੇ ਸਨ, ਉਦੋਂ ਬਿਸ਼ਨ ਸਿੰਘ ਜੀ ਵੀ ਕੋਲ ਹੀ ਸਨ ਅਤੇ ਸਾਰੀਆਂ ਗਲਾਂ ਧਿਆਨ ਨਾਲ ਸੁਣ ਰਹੇ ਸਨ

ਜਥੇਦਾਰ ਨੇ ਗ੍ਰੰਥੀ ਜੀ ਨੂੰ ਦੱਸਿਆ ਕਿ ਮਲੇਰ ਕੋਟਲੇ ਮੁਸਲਮਾਨ ਗਊਆਂ ਬੜੀਆਂ ਮਾਰਦੇ। ਇਹ ਮੁਸਲਮਾਨ ਅੰਗਰੇਜ਼ਾਂ ਦੀ ਸ਼ਹਿ ਤੇ ਇੰਨੇ ਭੂਤੇ ਹੋਇ ਹਨ ਅਤੇ ਇੰਨੇ ਘਮੰਡੀ ਹਨ ਕਿ ਕਿਸੇ ਹਿੰਦੂ ਸਿਖ ਦੀ ਪਰਵਾਹ ਨਹੀਂ ਕਰਦੇ ਉਨ੍ਹਾਂ ਨੂੰ ਚਿੜਾਉਣ ਵਾਸਤੇ ਉਨ੍ਹਾਂ ਦੇ ਸਾਮ੍ਹਣੇ ਹੀ ਗਊਆਂ ਮਾਰ ਦਿੰਦੇ ਹਨ ਹਾਲਾਂ ਕੁਝ ਦਿਨਾਂ ਦੀ ਗਲ ਹੈ ਕਿ ਸੰਤ ਗੁਰਮੁਖ ਸਿੰਘ ਫਰਵਾਹੀ ਵਾਲਿਆਂ ਨੂੰ ਇਕ ਬਲਦ ਤੇ ਰਹਿਮ ਕਰਨ ਵਾਸਤੇ ਕਹਣ ਤੇ ਹੀ ਬੜਾ ਮਾਰਿਆ ਹੈ ਅਤੇ ਫਿਰ ਉਸ ਦੇ ਸਾਮ੍ਹਣੇ ਹੀ ਬਲਦ ਕਤਲ ਕਰ ਦਿੱਤਾ ਹੈ। ਜਥੇਦਾਰ ਨੇ ਇਹ ਵੀ ਦੱਸਿਆ ਕਿ ਅਸੀਂ ਇਨ੍ਹਾਂ ਭੂਤੇ ਹੋਏ ਮੁਸਲਮਾਨਾਂ ਨੂੰ ਸੋਧਣ ਲਈ ਮਲੇਰ ਕੋਟਲੇ ਜਾ ਰਹੇ ਹਾਂ। ਜਥੇਦਾਰ ਦੀਆਂ ਗਲਾਂ ਸੰਤ ਬਿਸ਼ਨ ਸਿੰਘ ਜੀ ਵੀ ਸੁਣ ਰਹੇ ਸਨ।

ਸੰਤ ਜੀ ਭਾਵੇਂ ਬਾਰਾਂ ਸਾਲ ਦੇ ਬੱਚੇ ਹੀ ਸਨ ਪਰ ਸਿਖੀ ਜੋਸ਼ ਵਿਚ ਦਲੇਰ ਸਨ ਅਤੇ ਗੱਲ ਸਮਝਣ ਦੀ ਸੂਝ ਕਮਾਲ ਦੀ ਰਖਦੇ ਸਨ

**ਲਾਲੀ ਗਿਠ ਗਿਠ ਚੜ੍ਹ ਗਈ ਖਾਲਸੇ ਨੂੰ**

**ਸੁਣਦੇ ਸਾਰ ਹੀ ਕਿੱਸਾ ਹੈਰਾਨੀਆਂ ਦਾ।**

ਅਗਲੀ ਸਵੇਰ ਜਦੋਂ ਉਹ ਜਥਾ ਚਲਿਆ ਤਾਂ ਸੰਤ ਬਿਸ਼ਨ ਸਿੰਘ ਜੀ ਵੀ ਮਾਤਾ ਪਿਤਾ ਨੂੰ ਦੱਸੇ ਬਿਨਾਂ ਹੀ ਜਥੇ ਨਾਲ ਟੁਰ ਪਏ। ਜਥੇਦਾਰ ਨੇ ਬੱਚਾ ਸਮਝ ਕੇ ਬੜਾ ਵਾਰਜਿਆ ਪਰ ਸੰਤ ਜੀ ਨੇ ਆਖਿਆ

ਮੇਰੇ ਡੌਲਿਆਂ ਵਿਚ ਹੈ ਖੂਨ ਬਾਂਕਾ,
ਮੈਨੂੰ ਜਾਣੀ ਨ ਉਮਰ ਦਾ ਹਾਂ ਕੱਚਾ,

ਇਸ ਤਰ੍ਹਾਂ ਦੇ ਕਈ ਬਚਨ ਕਰਕੇ ਅਤੇ ਬੜੀਆਂ ਮਿੰਨਤਾਂ ਕਰਕੇ ਜਥੇਦਾਰ ਜੀ ਨੂੰ ਨਾਲ ਲੈ ਜਾਣ ਲਈ ਰਜ਼ਾਮੰਦ ਕਰ ਲਿਆ। ਜਥੇ ਨੇ ਮਲੇਰ ਕੋਟਲੇ ਪਹੁੰਚ ਕੇ

ਬੱਬਰ ਸ਼ੇਰਾਂ ਨੇ ਭਬਕੇ ਝਪਟ ਮਾਰੀ, ਤੇਗਾਂ ਬਿਜਲੀ ਵਾਂਗ ਲਿਸ਼ਕਾਣ ਲੱਗੇ।
ਦੁਖ ਗਊਆਂ ਦਾ ਦਿਲਾਂ ਵਿਚ ਭੜਕਿਆ ਸੀ, ਗਊ ਬਧਕਾਂ ਦੇ ਲਹੂ ਨਾਣ ਲੱਗੇ।
ਬੋਲੇ ਬਚਨਾਂ ਦੀ ਜੈ ਖਾਲਸੇ ਦੀ, ਜੋਸ਼ ਵਿਚ ਆ ਕੇ ਨਾਅਰੇ ਲਾਣ ਲੱਗੇ।
ਚੀਨੀ ਵਾਲੇ 'ਦੇ ਸਿਖਾਂ ਦਾ ਸਿਦਕ ਦੇਖਨ, ਪੁਰੀਆਂ ਛਡ ਕੇ ਦੇਵਤੇ ਆਣ ਲੱਗੇ।

ਅਸਵ

ਮਲੇਰ ਕੋਟਲਾ ਸੀ ਗੜ੍ਹ ਬੁਚੜਾਂ ਦਾ, ਤੁਰਕ ਹਾਕਮ ਉਥੇ ਲਹੂ ਲਹਾਨ ਹੋਏ।
ਗਊ ਘਾਤੀ, ਅੰਗਰੇਜ਼ ਦੇ ਪਿਠੂ ਉਹ ਸਾਰੇ ਨਰਕ ਦੇ ਜਾਇ ਮਹਿਮਾਨ ਹੋਏ,
ਕੰਮ ਆਪਣਾ ਸਿਧ ਹੋਇਆ ਵੇਖ ਕੇ ਤੇ, ਹੀਰਾ ਸਿੰਘ ਦਾ ਇਉਂ ਫੁਰਮਾਨ ਹੋਏ।
ਚਲੋ ਖੁਸ਼ੀ ਨਾਲ ਸ਼ਹੀਦ ਹੋਈਏ, ਇਸੇ ਵਿਚ ਹੀ ਸਾਡੀ ਕਲਿਆਨ ਹੋਏ,

ਹਮਲਾ ਕਰਨ ਪਿਛੋਂ ਜਦੋਂ ਸਿਖਾਂ ਨੂੰ ਤੋਪਾਂ ਨਾਲ ਉਡਾਉਣ ਲਗੇ ਤਾਂ ਕਾਵਨ ਦੀ ਮੇਮ ਨੂੰ ਇਸ ਛੋਟੇ ਜਿਹੇ ਬੱਚੇ ਤੇ ਤਰਸ ਆਇਆ ਅਤੇ ਇਸ ਦੀ ਰਿਹਾਈ ਵਾਸਤੇ ਸਫਾਰਸ਼ ਕੀਤੀ ਕਾਵਨ ਜਾਣਦਾ ਸੀ ਕਿ ਸ਼ੇਰ ਦਾ ਬੱਚਾ ਭਾਵੇਂ ਬੱਚਾ ਹੀ ਕਿਉਂ ਨ ਹੋਵੇ ਉਹ ਹੁੰਦਾ ਸ਼ੇਰ ਹੀ ਹੈ। ਉਸ ਨੇ ਅਪਣੀ ਮੇਮ ਨੂੰ ਕਿਹਾ ਕਿ ਕਿਸੇ ਦਿਨ ਇਹ ਵੀ ਵਡਾ ਹੋਵੇਗਾ ਹੀ ਨ, ਵਡਾ ਹੋ ਕੇ ਫਿਰ ਜੂ ਕੋਈ ਨ ਕੋਈ ਉਪੱਦਰ ਮਚਾਵੇਗਾ, ਕਿਉਂ ਨ ਇਸ ਨੂੰ ਹੁਣੇ ਹੀ ਲੇਖੇ ਲਾਇਆ ਜਾਏ। ਕਾਵਨ ਦੀ ਗੱਲ ਸੁਣ ਕੇ ਵੀ ਉਸ ਦੀ ਮੇਮ ਬਾਰ ਬਾਰ ਸੰਤ ਬਿਸ਼ਨ ਸਿੰਘ ਜੀ ਦੀ ਰਿਹਾਈ ਵਾਸਤੇ ਕਹਿੰਦੀ ਰਹੀ। ਅਖੀਰ ਕਾਵਨ ਨੇ ਕਿਹਾ, ਵੈਲ ਜੇ ਇਹ ਬੱਚਾ ਆਖ ਦੇਵੇ ਕਿ ਮੈਂ ਗੁਰੂ ਰਾਮ ਸਿੰਘ ਦਾ ਸਿਖ ਨਹੀਂ ਤਾਂ ਇਸ ਨੂੰ ਛੱਡ ਦਿੱਤਾ ਜਾ ਸਕੀਦਾ ਹੈ। ਜਦੋਂ ਸੰਤ ਬਿਸ਼ਨ ਸਿੰਘ ਜੀ ਨੂੰ ਗੁਰੂ ਰਾਮ ਸਿੰਘ ਜੀ ਦੇ ਸਿਖ ਹੋਣ ਤੋਂ ਨਾਂਹ ਕਰਨ ਵਾਸਤੇ ਆਖਿਆ ਗਿਆ ਤਾਂ ਸੰਤ ਜੀ ਨੇ ਬਹਾਨੇ ਨਾਲ ਕਾਵਨ ਨੂੰ ਝੁਕ ਕੇ ਕੰਨ ਵਿਚ ਕੁਝ ਸੁਨਣ ਲਈ ਆਖਿਆ। ਜਿਉਂ ਹੀ ਕਾਵਨ ਝੁਕਿਆ ਸੰਤ ਜੀ ਨੇ ਉਸ ਦੀ ਦਾੜੀ ਨੂੰ ਚੰਗੀ ਤਰ੍ਹਾਂ ਕੱਸ ਕੇ ਫੜ ਕੇ ਆਖਿਆ ਕਿ ਤੂੰ ਕਹਿੰਦਾਂ ਹੈਂ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਸਿਖ ਹੋਣ ਤੋਂ

ਨਾਂਹ ਕਰ ਦਿਆਂ "ਖਬਰਦਾਰ ! ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿਖ ਹਾਂ, ਜੋ ਮਰਜੀ ਹਣੀ ਕਰ ਲੈ"

ਸੰਤ ਜੀ ਨੇ ਦਾੜੀ ਉਦੋਂ ਤਕ ਨ ਛਡੀ ਜਦੋਂ ਤਕ ਕੋਲ ਖਲੋਤੇ ਹੋਏ ਸਿਪਾਹੀਆਂ ਨੇ ਦੋਵੇਂ ਹਥ ਤਲਵਾਰ ਨਾਲ ਕਟ ਕੇ ਸ਼ਹੀਦ ਨ ਕਰ ਦਿੱਤਾ ।

ਸੰਤ ਤਰਨ ਸਿੰਘ ਜੀ ਵਹਿਮੀ ਲਿਖਦੇ ਹਨ :-

ਲੰਮੀ ਦਾੜ੍ਹੀ ਨੂੰ ਪਾਇਕੇ ਹਥ ਦੋਵੇਂ,<br>
ਝਟਕਾ ਮਾਰਕੇ ਖੂਬ ਹਿਲਾ ਦਿੱਤੀ,<br>
"ਮੁੜ ਆਖੀਂ ਨ ਮੈਨੂੰ, ਮੈਂ ਸਿਖ ਨਾਹੀ,"<br>
ਗਰਜ ਸ਼ੇਰ ਨੇ ਜਾਨ ਸੁਕਾ ਦਿੱਤੀ ।<br>
ਪਾਸ ਖੜੇ ਸਨ ਕਾਵਨ ਦੇ ਨੌਕਰਾਂ ਨੇ,<br>
ਹਾਲ ਵੇਖ ਤਲਵਾਰ ਚਲਾ ਦਿੱਤੀ ।



ਛੱਡੇ ਹੱਥ ਪਿਛੋਂ, ਪਹਿਲੋਂ ਸੂਰਮੇ ਨੇ,<br>
ਸੁਹਣੀ ਜਿੰਦੜੀ ਘੋਲ ਘੁਮਾ ਦਿੱਤੀ,

**ਸੰਤ ਬਿਸ਼ਨ ਸਿੰਘ ਜੀ ਸ਼ਹੀਦ ਤਾਂ ਹੋ ਗਏ ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਹੋਣ ਤੋਂ ਮਨਕਰ ਨ ਹੋਏ.**

ਸਾਖੀ ਨੰਬਰ 7

ਸੱਯਦ ਬੁਲੇਸ਼ਾਹ ਜੀ ਪੰਜਾਬ ਦੇ ਰਹਿਣ ਵਾਲੇ ਸਨ। ਆਪ ਮੁਹੰਮਦ ਸਾਹਿਬ ਜੀ ਦੇ ਖਾਨਦਾਨ ਵਿਚੋਂ ਸਨ

ਜਦੋਂ ਆਪ ਜੀ ਨੇ ਵਿਚਾਰਿਆ ਕਿ **ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** (ਪੰਨਾ 423)

ਅਥਵਾ **ਗੁਰ ਸੇਵਾ ਬਿਨੁ ਭਗਤਿ ਨ ਹੋਈ ॥**

**ਅਨੇਕ ਜਤਨ ਕਰੈ ਜੇ ਕੋਈ ॥** (ਪੰਨਾ 1342)

ਤਾਂ ਆਪ ਜੀ ਨੂੰ ਗੁਰੂ ਸੇਵਾ ਕਰਨ ਦਾ ਸ਼ੌਕ ਜਾਗਿਆ ਅਤੇ ਲਾਹੌਰ (LAHORE) ਦੇ ਇਕ ਗਿਰਸਤੀ ਸਬਜੀ ਵੇਚਣ ਵਾਲੇ ਰਾਈਂ ਅਨੈਤ ਸ਼ਾਹ ਦੇ ਚੇਲੇ ਬਣੇ। ਆਪਣੀ ਹੱਤਕ ਸਮਝਦਿਆਂ ਹੋਇਆਂ ਰਿਸ਼ਤੇਦਾਰਾਂ ਨੇ ਸਮਝਾਇਆ ਕਿ ਤੁਸੀਂ ਉੱਚੀ ਜਾਤ ਦੇ ਸੱਯਦ ਹੋ ਅਤੇ ਅਨੈਤ ਸ਼ਾਹ ਇਕ ਨੀਵੀਂ ਜਾਤ ਦਾ ਰਾਈਂ ਹੈ ਇਸ ਦਾ ਚੇਲਾ ਨ ਬਣੋ।

ਬੁਲੇ ਨੂੰ ਸਮਝਾਵਣ ਆਈਆਂ, ਭੈਣਾਂ ਤੇ ਭਰਜਾਈਆਂ
ਮੰਨ ਵੇ ਬੁਲਿਆ ਸਾਡਾ ਕਹਿਣਾ, ਤੈਂ ਕਿਉਂ ਲੀਕਾਂ ਲਾਈਆਂ
ਨਾਨਾ ਤੇਰਾ ਪਾਕ **ਮੁਹੰਮਦ**, ਤੈ ਕੇਹੀਆਂ ਖਾਰੀਆਂ ਚਾਈਆਂ
ਲੋਕ ਜੋ ਸਾਨੂੰ ਸੱਯਦ ਸਦੀਂਦੇ, ਵਹੁ ਚਾਕਰ ਥੀਵੇ ਰਾਈਆਂ

ਅਗੋਂ ਬੁਲੇ ਸ਼ਾਹ ਦਾ ਜਵਾਬ ਕੁਝ ਇਸ ਤਰ੍ਹਾਂ ਦਾ ਸੀ

**ਜਾਤ ਨਜਾਤਿ ਦੇਖਿ ਮਤ ਭਰਮਹੁ**
**ਸੁਕ ਜਨਕ ਪਗੀਂ ਲਗਿ ਧਿਆਵੈਗੋ**
**ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ** ਤਿਲੁ ਨ ਡੁਲਾਵੈਗੋ (ਪੰਨਾ 1309)

ਭਾਵ ਗੁਰੂ ਬਣਾਣ ਵਿਚ ਜਾਤ ਦਾ ਕੋਈ ਨਿਯਮ ਨਹੀਂ ਜਿਵੇਂ ਸੁਕਦੇਵ ਸੁਆਮੀ ਨੇ ਬ੍ਰਾਹਮਣ ਅਤੇ ਫਿਰ ਸੰਨਿਆਸੀ ਹੁੰਦਿਆਂ ਵੀ ਇਕ ਖਸ਼ਤ੍ਰੀ ਅਤੇ ਫਿਰ ਇਕ ਗ੍ਰਿਹਸਤੀ ਰਾਜੇ ਜਨਕ ਨੂੰ ਗੁਰੂ ਧਾਰਨ ਕੀਤਾ ਸੀ। ... ਜੂਠੀ ਜੋੜੇ ਤਾਂ ਵੀ ਕੋਈ ਗਿਲਾਨੀ ਨਹੀਂ ਕਰਨੀ

ਚਾਹੀਦੀ ਸਗੋਂ ਉਪਦੇਸ਼ ਲੈ ਕੇ ਅਤੇ ਸੇਵਾ ਕਰਕੇ ਆਪਣਾ ਜਨਮ ਸਫਲ ਕਰਨਾ ਚਾਹੀਦਾ ਹੈ

ਬੁਲ੍ਹੇ ਸ਼ਾਹ ਜੀ ਵਲੋਂ ਅਪਣੇ ਰਿਸ਼ਤੇਦਾਰਾਂ ਨੂੰ ਜਵਾਬ, ਇਕ ਕਵੀ ਦੀ ਜ਼ਬਾਨੀ ਕੁਝ ਇਸ ਤਰ੍ਹਾਂ ਦਾ ਸੀ

ਜਿਹੜੇ ਸਾਨੂੰ ਸੱਯਦ ਸਦੀਦੇ, ਦੋਜਕ ਮਿਲੈ ਸਜਾਈਆਂ,
ਜੋ ਕੋ ਸਾਨੂੰ ਰਾਈ ਸਦਦੇ, ਬਹਿਸ਼ਤੀ ਪੀਘਾਂ ਪਾਈਆਂ,
ਬੁਲ੍ਹੇ ਸ਼ਾਹ ਦੀ ਜਾਤ ਕੀ ਪੁਛਦਾ, ਧੂੜ ਮਿਟੀ ਮੁਠ ਛਾਈਆਂ,
ਅਨੈਤ ਸ਼ਾਹ ਦੀ ਕਦਮੀ ਲਗਿਆਂ, ਪੰਚ ਤਨ ਬਹੂ ਫਿਰਾਈਆਂ,

ਖੈਰ, ਬੁਲ੍ਹੇ ਸ਼ਾਹ ਜੀ ਨੇ ਅਪਣੇ ਰਿਸ਼ਤੇਦਾਰਾਂ ਦੀ ਪਰਵਾਹ ਨ ਕੀਤੀ ਅਤੇ

ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ

(ਪੰਨਾ ੧੩੬੬)

ਅਨੁਸਾਰ : ਪੀਰ ਜੀ ਦੀ ਸੇਵਾ ਵਿਚ ਲਗੇ ਰਹੇ । ਉਥੇ ਰਹਿੰਦਿਆ ਪਤਾ ਲਗਾ ਕਿ ਪੀਰ ਜੀ ਰਾਗ ਤੇ ਬੜਾ ਪ੍ਰਸੰਨ ਹੁੰਦੇ ਹਨ । ਫਿਰ ਆਪ ਜੀ ਨੇ ਪੀਰ ਜੀ ਦੀ ਖੁਸ਼ੀ ਲੈਣ ਵਾਸਤੇ, ਕਸੂਰ ਜਾ ਕੇ ਇਕ ਗਾਉਣ ਵਾਲੀ ਵੇਸਵਾ ਕੋਲੋਂ ਰਾਗ ਸਿੱਖਿਆ ।

ਜਦੋਂ ਰਾਗ ਵਿਚ ਤਾਕ ਹੋ ਗਏ ਤਾਂ ਇਕ ਮੇਲੇ ਤੇ ਉਸ ਵੇਸਵਾ ਨਾਲ ਇਕ ਜਨਾਨੇ ਭੇਸ ਵਿਚ ਪੀਰ ਜੀ ਕੋਲ ਆਏ, ਬੜੇ ਪ੍ਰੇਮ ਨਾਲ ਅੱਛੇ ਅੱਛੇ ਰਾਗ ਸੁਣਾਏ। ਭਾਵੇਂ ਆਪ ਇਕ ਜਨਾਨੇ ਭੇਸ ਵਿਚ ਹੀ ਸਨ ਤਾਂ ਵੀ ਪੀਰ ਜੀ ਨੇ ਪਛਾਣ ਲਿਆ ਅਤੇ ਪੁੱਛਿਆ ਕਿ, ਕੀ ਤੂੰ ਬੁਲ੍ਹਾ ਹੈਂ ? ਅਗੋਂ ਬੁਲ੍ਹੇ ਨੇ ਨਿਮਰਤਾ ਸਹਿਤ ਬੇਨਤੀ ਕੀਤੀ, ਜੀ ਨਹੀਂ, ਮੈਂ ਤਾਂ ਭੁੱਲਾ ਹਾਂ । ਪੀਰ ਜੀ ਬੜੇ ਖੁਸ਼ ਹੋਏ, ਗਲ ਨਾਲ ਲਾਇਆ ਅਤੇ ਨਦਰੀ ਨਦਰਿ ਨਿਹਾਲ ਕਰ ਦਿੱਤਾ । ਫਿਰ ਕੀ ?

ਸਤਿਗੁਰੁ ਹੋਇ ਦਇਆਲੁ ਤ ਨਵ ਨਿਧਿ ਪਾਈਐ ॥
ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥

ਸਾਖੀ ਨੰਬਰ ੮

(ਦੀਵਾਨ) ਭਾਈ ਨੰਦ ਲਾਲ ਜੀ ਗਜ਼ਨੀ ਦੇ ਰਹਿਣ ਵਾਲੇ ਸਨ। ਇਨ੍ਹਾਂ ਦੇ ਪਿਤਾ ਜੀ ਸ੍ਰੀ ਛਜੂ ਰਾਮ ਜੀ ਗਜ਼ਨੀ ਦੇ ਹਾਕਮ ਦੇ ਮੀਰ ਮੁਨਸ਼ੀ ਸਨ। ਭਾਈ ਜੀ, ਫਾਰਸੀ ਭਾਸ਼ਾ ਦੇ ਉੱਚ ਦਰਜੇ ਦੇ ਵਿਦਵਾਨ ਸਨ। ਕਵੀਆਂ ਅਤੇ ਵਿਦਵਾਨਾਂ ਦੇ ਕਦਰਦਾਨ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਜਸ ਸੁਣ ਕੇ ਸ੍ਰੀ ਅਨੰਦਪੁਰ ਸਾਹਿਬ ਆਏ। ਦਿਲ ਵਿਚ ਇਹ ਧਾਰਨਾ ਧਾਰੀ ਕਿ ਮੈਂ ਗੁਰੂ ਜੀ ਨੂੰ ਅੰਤ੍ਰਜਾਮੀ ਤਾਂ ਸਮਝਾਂਗਾ ਜੇ ਮੇਰਾ ਨਾਮ ਲੈ ਕੇ ਮੈਨੂੰ ਬੁਲਾਉਣਗੇ।

ਆਪ ਜੀ ਨੇ ਸ੍ਰੀ ਅਨੰਦ ਪੁਰ ਸਾਹਿਬ ਪਹੁੰਚ ਕੇ ਸੰਗਤ ਦੀ ਆਵਾ ਜਾਈ ਤੋਂ ਕੁਝ ਦੂਰ ਕਿਸੇ ਇਕਾਂਤ ਥਾਂ ਤੇ ਡੇਰਾ ਲਾ ਲਇਆ। ਹਲੀ ਥੋੜਾ ਹੀ ਚਿਰ ਹੋਇਆ ਸੀ ਕਿ "ਘਟ ਘਟ ਕੇ ਅੰਤਰ ਕੀ ਜਾਨਤ" ਵਾਲੇ ਗੁਰੂ ਜੀ ਨੇ ਇਕ ਮੇਵੜੇ ਨੂੰ ਹੁਕਮ ਕੀਤਾ ਕਿ ਫਲਾਣੀ ਥਾਂ ਤੇ ਗਜ਼ਨੀ ਦਾ ਰਹਿਣ ਵਾਲਾ ਨੰਦ ਲਾਲ ਬੈਠਾ ਹੋਇਆ ਹੈ, ਉਸਨੂੰ ਇੱਥੇ ਲੈ ਆ। ਜਦ ਮੇਵੜੇ ਨੇ ਜਾ ਕੇ ਪੁੱਛਿਆ ਕਿ ਗਜ਼ਨੀ ਦੇ ਰਹਿਣ ਵਾਲੇ ਨੰਦ ਲਾਲ ਜੀ ਆਪ ਹੋ ਤਾਂ ਆਪ ਜੀ ਨੇ ਉੱਤਰ ਦਿੱਤਾ "ਹਾਂ ਜੀ"। ਫਿਰ ਮੇਵੜੇ ਨੇ ਕਿਹਾ ਕਿ ਤੁਹਾਨੂੰ ਸ੍ਰੀ ਸਤਿਗੁਰੂ ਜੀ ਨੇ ਯਾਦ ਕੀਤਾ ਹੈ

ਤੁਸੀਂ ਆਪ ਹੀ ਵੀਚਾਰ ਕਰੋ ਕਿ ਉਹ ਮਨੁਖ ਕਿਡੇ ਭਾਂਗਾਂ ਵਾਲਾ ਹੁੰਦਾ ਹੈ ਅਤੇ ਕਿੰਨਾ ਖੁਸ਼ ਹੁੰਦਾ ਹੈ ਜਿਨ੍ਹੂੰ ਸਤਿਗੁਰੂ ਜੀ ਯਾਦ ਕਰਨ। ਭਾਈ ਨੰਦ ਲਾਲ ਜੀ ਵੀ ਅਪਣੀ ਧਾਰਨਾ ਪੂਰੀ ਹੁੰਦੀ ਹੋਈ ਵੇਖਕੇ ਬੜੇ ਖੁਸ਼ ਹੋਏ ਅਤੇ ਬੜੇ ਚਾਅ ਨਾਲ ਮੇਵੜੇ ਦੇ ਨਾਲ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਪਹੁੰਚ ਕੇ ਬੜੇ ਅਦਬ ਨਾਲ ਸਤਿਗੁਰੂ ਜੀ ਦੇ ਚਰਨ ਕੰਵਲਾਂ ਤੇ ਮਥਾ ਟੇਕਿਆ। ਸੱਚੇ ਪਾਤਸ਼ਾਹ ਜੀ ਨੇ ਭਾਈ ਜੀ ਵਲ "ਯਕ ਨਿਗਾਹੇ ਜਾਂਫਿਜ਼ਾਇਸ਼" ਵਾਲੀ ਨਗਾਹ ਨਾਲ ਵੇਖਦਿਆਂ ਐਸੀ ਬਖਸ਼ਸ਼ ਕੀਤੀ ਕਿ ਭਾਈ ਜੀ ਯਕਦਮ ਬੋਲ ਉਠੇ

ਬਸ ਬਵਦ ਦਰਕਾਤੇ ਮਾ

(ਭਾਵ ਸਤਿਗੁਰੂ ਜੀ ਦੀ ਇਕੋ ਹੀ ਨਜ਼ਰ ਨਾਲ ਸਿਖ ਨੂੰ ਸਾਰੀ ਉਮਰ ਦਾ ਸਵਾਬ ਮਿਲ ਜਾਂਦਾ ਹੈ)

ਭਾਈ ਜੀ ਨੇ ਮਨ ਵਿਚ ਸੋਚਿਆ

ਸਫਲ ਸਫਲ ਭਈ ਸਫਲ ਜਾਤ੍ਰਾ

(ਭਾਵ ਮੇਰਾ ਇਥੇ ਆਉਣਾ ਸਫਲ ਹੋ ਗਿਆ ਹੈ)

ਅਤੇ ਫਿਰ ਬਖਸ਼ਸ਼ ਵਾਸਤੇ ਬੇਨਤੀ ਕੀਤੀ। ਸਤਿਗੁਰੂ ਜੀ ਨੇ ਸੁਧ ਹਿਰਦਾ ਵੇਖ ਕੇ ਭਜਨ ਦੀ ਦਾਤ ਬਖਸ਼ੀ

ਹੁਣ ਭਾਈ ਜੀ ਨੇ ਡੇਰਾ ਹੀ ਇਥੇ ਲਾ ਲਿਆ। ਇਥੇ ਰਹਿਕੇ ਫਾਰਸੀ ਭਾਸ਼ਾ ਵਿਚ ਕਵਿਤਾਵਾਂ ਲਿਖਦੇ ਰਹਿੰਦੇ।

ਭਾਈ ਜੀ, ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸ੍ਰੀਰ ਦੇ ਆਸ਼ਕ ਸਨ। ਸਾਰਾ ਦਿਨ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਰਹਿੰਦੇ ਅਤੇ ਕੌਤਕ ਵੇਖਦੇ ਰਹਿੰਦੇ। ਰਾਤ ਨੂੰ ਦੀਵਾਨ ਦੀ ਸਮਾਪਤੀ ਪਿਛੋਂ ਜਦੋਂ ਕਿਲੇ ਦਾ ਦਰਵਾਜਾ ਬੰਦ ਹੋ ਜਾਂਦਾ ਤਾਂ ਦੀਵਾਨ ਨੰਦ ਲਾਲ ਸਾਰੀ ਰਾਤ ਦਰਵਾਜੇ ਨਾਲ ਸਿਰ ਲਾ ਕੇ ਹੌਕੇ ਲੈਂਦੇ ਰਹਿੰਦੇ ਅਤੇ ਇਹੀ ਕਹਿੰਦੇ ਰਹਿੰਦੇ

"ਹਾਏ ਸੂਰਜ ਛਿਪ ਗਇਆ, ਹਾਏ ਸੂਰਜ ਛਿਪ ਗਇਆ"

ਫਿਰ ਅੰਮ੍ਰਿਤ ਵੇਲੇ ਜਦੋਂ ਸੱਚੇ ਪਾਤਸ਼ਾਹ ਜੀ ਇਸ਼ਨਾਨ ਕਰ ਕੇ ਬਾਹਰ ਨਿਕਲਦੇ ਤਾਂ ਮੁਰਝਾਏ ਹੋਏ ਫੁੱਲ ਦੇ ਖਿੜ ਜਾਣ ਵਾਂਙੂ ਆਪ ਜੀ ਦਾ ਚਿਹਰਾ ਖਿੜ ਜਾਂਦਾ ਅਤੇ ਖੁਸ਼ੀ ਵਿਚ ਕਹਿਣ ਲਗ ਪੈਂਦੇ

"ਆਹਾ-ਹਾ-ਹਾ ਸੂਰਜ ਚੜ੍ਹ ਗਿਆ"

ਦੀਵਾਨ ਜੀ ਦੀ ਸ਼ਰਧਾ ਸੀ ਕਿ ਦੋਹਾਂ ਲੋਕਾਂ ਦੀ ਪਾਤਸ਼ਾਹੀ, ਸਤਿਗੁਰੂ ਜੀ ਦਾ ਦਰਸ਼ਨ ਹੈ ਅਥਵਾ

ਪਾਤਸ਼ਾਹੀਏ ਦੋ ਆਲਮ ਯਕ ਨਿਗਾਹੇ ਰੂਏ ਤੋ

ਫਿਰ ਜਦੋਂ ਸੱਚੇ ਪਾਤਸ਼ਾਹ ਜੀ ਕੇਸੀ ਇਸ਼ਨਾਨ ਕਰਕੇ ਕੀਰਤਨ ਵਿਚ ਅਪਣੇ ਸਿੰਘਾਸਣ ਤੇ ਸੁਭਾਇਮਾਨ ਹੁੰਦੇ ਤਾਂ ਦਰਸ਼ਨ ਕਰਦੇ ਸਾਰ ਹੀ ਆਪ ਮੁਹਾਰੇ ਦੀਵਾਨ ਜੀ ਕਹਿਣ ਲਗ ਪੈਂਦੇ

ਦੀਨੋ ਦੁਨੀਆਂ ਦਰ ਕਮੰਦੇ ਆਂ ਪਰੀ ਰੁਖਸਾਰ ਮਾ
ਹਰ ਦੋ ਆਲਮ ਕੀਮਤੇ ਯਕ ਤਾਰ ਮੂਏ ਯਾਰ ਮਾ

ਭਾਵ ਦੀਨ ਅਤੇ ਦੁਨੀਆਂ ਦੋਵੇਂ ਸਤਿਗੁਰੂ ਜੀ ਦੇ ਨੂਰਾਨੀ ਮੁਖੜੇ ਦੀ ਫਾਹੀ ਵਿਚ ਹਨ ਅਤੇ ਸਤਿਗੁਰੂ ਜੀ ਦੇ ਇਕ ਇਕ ਕੇਸ ਤੋਂ ਦੋਵੇਂ ਲੋਕ ਵਾਰਨੇ ਕਰਦਾ ਹਾਂ

ਦੀਵਾਨ ਜੀ ਉਥੇ ਰਹਿੰਦੇ ਹੋਏ ਵੇਖਦੇ ਸਨ ਕਿ ਸਤਿਗੁਰੂ ਜੀ ਸਿਖਾਂ ਨਾਲ ਚੋਜ ਕਰਨ ਲਈ ਕਈ ਰੂਪ ਵਟੌਂਦੇ ਰਹਿੰਦੇ ਹਨ ਜਿਵੇਂ ਕਿ ਕੀਰਤਨ ਸਮੇ ਸਾਧੂ ਸੰਤਾਂ ਦਾ ਭੇਸ ਧਾਰਦੇ ਸਨ, ਜੰਗੀ ਸਿੱਖਿਆ ਦੇਣ ਸਮੇਂ ਜੋਧਿਆਂ ਦਾ ਭੇਸ ਧਾਰਦੇ ਸਨ, ਕਵੀਆਂ ਦੀ ਮਹਿਫਲ ਵਿਚ ਕਵੀਆਂ ਵਾਂਙੂ ਵਿਚਰਦੇ ਸਨ ਇਸ ਤਰ੍ਹਾਂ ਦਿਹਾੜੀ ਵਿਚ ਕਈ ਰੂਪ ਬਦਲਦੇ ਰਹਿੰਦੇ। ਇਨ੍ਹਾਂ ਸ੍ਵਾਂਗੀ ਰੂਪਾਂ ਤੋਂ ਪ੍ਰਭਾਵਤ ਹੋ ਕੇ ਹੀ ਆਪ ਜੀ ਲਿਖਦੇ ਹਨ

ਗਾਹਿ ਸੂਫੀ ਗਾਹਿ ਜ਼ਾਹਿਦ ਗਾਹਿ ਕਲੰਦਰ ਮੇ ਸ਼ਵਦ,
ਰੰਗ ਹਾਇ ਮੁਖਤਲਫ ਦਾਰਦ ਯਤੇ ਅਯਾਰਿ ਮਾ।

ਭਾਵ ਸਤਿਗੁਰੂ ਜੀ ਕਦੀ ਸੂਫੀ ਕਦੀ ਜ਼ਾਹਿਦ ਅਤੇ ਕਦੀ ਕਲੰਦਰ ਦਾ ਰੂਪ ਧਾਰ ਲੈਂਦੇ ਹਨ

ਦੀਵਾਨ ਜੀ ਇਕ ਸੱਚੇ ਆਸ਼ਕ ਵਾਂਙੂ ਲਿਖਦੇ ਹਨ

ਕਸੇ ਕੋ ਦੀਦ ਦੀਦਾਰ ਮੁਕੱਦਸ,
ਮਰਾਦੇ ਉਮਰ ਰਾ ਹਾਸਿਲ ਨਿਕ ਕਰਦ।

ਜਿਸ ਨੇ ਵੀ ਸਤਿਗੁਰੂ ਜੀ ਦਾ ਪਵਿਤ੍ਰ ਦਰਸ਼ਨ ਕਰ ਲਿਆ ਹੈ ਸਮਝੋ, ਉਸਨੇ ਅਪਣਾ ਜਨਮ ਸਫਲ ਕਰ ਲਿਆ ਹੈ।

ਆਪ ਜੀ ਦੀ ਸਤਿਗੁਰੂ ਜੀ ਪ੍ਰਤੀ ਸ਼ਰਧਾ ਆਪ ਜੀ ਦੀ ਇਸ ਕਵਿਤਾ ਤੋਂ ਸਾਫ ਜ਼ਾਹਰ ਹੈ

ਮਾ ਬੰਦਹਏ ਇਸ਼ਕੇਮ ਖੁਦਾ ਰਾ ਨ ਸ਼ਨਾਸੇਮ,
ਦੁਸ਼ਨਾਮ ਨ ਦਾਨੇਮ, ਦੁਆ ਰਾ ਨ ਸ਼ਨਾਸੇਮ।

ਭਾਵ ਦੀਵਾਨ ਜੀ ਕਹਿੰਦੇ ਹਨ ਕਿ ਮੈਂ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮੀ ਹਾਂ। ਮੈਂ ਨਹੀਂ ਜਾਣਦਾ ਕਿ ਸ੍ਰੀ ਗੁਰੂ ਗੋਬਿੰਦ ਜੀ ਤੋਂ ਬਿਨਾਂ ਪਰਮਾਤਮਾ ਕੋਈ ਹੋਰ ਵੀ ਹੈ। ਮੇਰੇ ਲਈ ਪਰਮਾਤਮਾ ਇਹ ਗੁਰੂ ਜੀ ਹੀ ਹਨ ਲੋਕ ਭਾਵੇਂ ਮੇਰੀ ਨਿੰਦਿਆ ਕਰਨ, ਭਾਵੇਂ ਮੈਨੂੰ ਗਾਲਾਂ ਕੱਢਣ ਅਤੇ ਭਾਵੇਂ ਮੇਰੀ ਉਸਤਤ ਕਰਨ ਮੈਂ ਗੁਰੂ ਜੀ ਨੂੰ ਛਡ ਨਹੀਂ ਸਕਦਾ

ਕੋਈ ਭਲਾ ਕਹਉ ਭਾਵੈ ਬੁਰਾ ਕਹਉ
ਹਮ ਤਨੁ ਦੀਓਹੈ ਢਾਰਿ। (ਪੰਨਾ ੫੨੮)

ਅਥਵਾ ਉਸਤਤਿ ਨਿੰਦਾ ਨਾਨਕ ਜੀ
ਮੈ ... (ਪੰਨਾ ...)

ਸਾਖੀ ਨੰਬਰ ੯

# ਜਿਨੑ ਨਾਉ ਸੁਹਾਗਣੀ ਤਿਨੑ ਝਾਕ ਨ ਹੋਰ

ਸ੍ਰੀ ਰਾਮ ਚੰਦ੍ਰ ਜੀ ਦੇ ਹੁਕਮ ਅਨੁਸਾਰ ਅਥਵਾ ਸ੍ਰੀ ਰਾਮ ਚੰਦ੍ਰ ਜੀ ਦੀ ਕਿਰਪਾ ਨਾਲ ਸ੍ਰੀ ਹਨੂਮਾਨ ਜੀ ਲੰਕਾ ਪਹੁੰਚ ਕੇ ਅਸ਼ੋਕ ਬਨ ਵਿਚ ਜਾਂਦੇ ਹਨ ਮਾਤਾ ਸੀਤਾ ਜੀ ਨੂੰ ਦੂਰੋਂ ਹੀ ਵੇਖ ਕੇ ਮਨ ਵਿਚ ਹੀ ਨਮਸਕਾਰ ਕਰ ਕੇ ਇਕ ਬ੍ਰਿਖ ਦੀ ਟਹਿਣੀ ਤੇ ਪਤਿਆਂ ਵਿਚ ਲੁਕ ਕੇ ਬਹਿ ਜਾਂਦੇ ਹਨ । ਹਲਾਂ ਕੁਝ ਸੋਚਦੇ ਹੀ ਸਨ ਕਿ ਰਾਵਨ ਅਪਣੀਆਂ ਰਾਣੀਆਂ ਸਹਿਤ ਆ ਗਿਆ । ਆਉਂਦਿਆਂ ਸਾਰ ਹੀ ਮਾਤਾ ਸੀਤਾ ਜੀ ਨੂੰ ਡਰਾਇਆ, ਧਮਕਾਇਆ ਅਤੇ ਕਹਿਆ, "ਐ ਸੀਤਾ ਤੂੰ ਇਕ ਵੇਰੀ ਮੇਰੀ ਵਲ ਵੇਖ ਤੇ ਸਹੀ । ਮੈਂ ਅਪਣੀਆਂ ਪਹਿਲੀਆਂ ਸਾਰੀਆਂ ਰਾਣੀਆਂ ਤੇਰੀਆਂ ਦਾਸੀਆਂ ਬਣਾ ਕੇ ਤੈਨੂੰ ਪਟਰਾਣੀ ਬਣਾ ਦਿਆਂ ਗਾ ।"

ਮਾਤਾ ਜੀ ਇਕ ਤਿਨਕੇ ਦੀ ਆੜ ਰਖ ਬੋਲੇ, "ਅਰੇ ਦੁਸ਼ਟ ! ਤੈਨੂੰ ਸ੍ਰੀ ਰਘੂਨਾਥ ਜੀ ਦੇ ਬਾਣਾਂ ਦਾ ਪਤਾ ਨਹੀਂ ? ਅਰੇ ਪਾਪੀ ਬੇਗਾਨੀ ਇਸਤਰੀ ਨੂੰ ਕਪਟ ਨਾਲ ਹਰਣ ਕਰ ਕੇ ਲਿਆਉਣ ਕਾਰਨ, ਤੈਨੂੰ ਨਿਆਇਕਾਰੀ ਕਉਣ ਕਹੇਗਾ ? ਅਰੇ ਮੂੜ, ਮੁਗਧ ਤੈਨੂੰ ਸ਼ਰਮ ਨਹੀਂ ਆਉਂਦੀ। ਮੂਰਖ ਇਹ ਸਰੀਰ ਸ੍ਰੀ ਰਘੂਨਾਥ ਜੀ ਦੀ ਅਮਾਨਤ ਹੈ ਉਹ ਆਪ ਹੀ ਇਸ ਸਰੀਰ ਦੀ ਰਖਿਆ ਕਰਨਗੇ ।

ਰਾਵਨ ਅਪਣੀ ਹੱਤਕ ਅਤੇ ਨਿਰਾਦਰੀ ਸਮਝ ਕੇ ਮਾਤਾ ਜੀ ਨੂੰ ਤਲਵਾਰ ਨਾਲ ਮਾਰਨ ਨੂੰ ਪਇਆ ਪਰ ਮਦੋਦਰੀ ਦੇ ਸਮਝਾਉਣ ਤੇ ਮਸਾਂ ਰੁਕਿਆ । ਗੁੱਸੇ ਨਾਲ ਲਾਲ ਪੀਲਾ ਹੁੰਦਾ ਹੋਇਆ, ਮਾਤਾ ਜੀ ਨੂੰ ਸੋਚਣ ਲਈ ਇਕ ਮਹੀਨੇ ਦੀ ਮੁਹਲਤ ਦੇ ਕੇ, ਬੁੜ ਬੁੜ ਕਰਦਾ ਹੋਇਆ ਅਪਣੀਆਂ ਰਾਣੀਆਂ ਸਹਿਤ ਚਲਾ ਗਿਆ

ਮਾਤਾ ਜੀ ਅਪਣੇ ਸਵਾਮੀ ਸ੍ਰੀ ਰਾਮ ਚੰਦ੍ਰ ਜੀ ਦੇ ਵਿਜੋਗ ਵਿਚ ਰੋਣ ਲਗ ਪਏ । ਸ੍ਰੀ ਹਨੂਮਾਨ ਜੀ ਨੇ ਮੁਨਾਸਬ ਸਮਾਂ ਵਿਚਾਰ ਕੇ ਬ੍ਰਿਖ ਦੇ ਉਤੋਂ ਹੀ ਸ੍ਰੀ ਰਾਮ ਚੰਦ੍ਰ ਜੀ ਦੀ ਭੇਜੀ ਹੋਈ ਨਿਸ਼ਾਨੀ ਅੰਗੂਠੀ, ਮਾਤਾ ਜੀ ਦੇ ਕੋਲ ਕਰ ਕੇ ਸੁੱਟ ਦਿੱਤੀ । ਹੀਰੇ ਵਾਂਗੂ ਚਮਕਦੀ ਹੋਈ ਅੰਗੂਠੀ ਨੂੰ ਫੜ ਕੇ ਮਾਤਾ ਜੀ ਨੇ ਝਟ ਪਛਾਣ ਲਈ ਕਿ ਇਹ ਤਾਂ ਮੇਰੇ ਸੁਆਮੀ ਸ੍ਰੀ ਰਘੁਨਾਥ ਜੀ ਦੀ ਹੈ । ਹੈਰਾਨ ਹੋਏ ਕਿ ਇਹ ਇੱਥੇ ਕਉਣ ਲਿਆਇਆ ਹੈ ? ਏਧਰ ਉਧਰ ਵੇਖਿਆ ਪਰ ਕੋਈ ਮਨੁਖ ਨਜ਼ਰ ਨ ਆਇਆ, ਜਦੋਂ ਉਪਰ ਦਰਖਤ ਵਲ ਵੇਖਿਆ ਤਾਂ ਇਕ ਬੰਦਰ ਨਜ਼ਰੀ ਆਇਆ । ਮਾਤਾ ਜੀ ਦੇ ਕੁਝ ਕਹਿਣ ਤੋਂ ਪਹਿਲਾਂ ਹੀ ਉਸ ਬੰਦਰ ਸ੍ਰੀ ਹਨੂਮਾਨ ਜੀ ਨੇ ਪਹਿਲਾਂ ਨਮਸਕਾਰ ਕੀਤੀ ਅਤੇ ਫਿਰ ਬ੍ਰਿਖ ਤੇ ਬੈਠਿਆਂ ਹੀ ਸਾਰੀ ਕਥਾ ਸੁਣਾ ਦਿੱਤੀ । ਮਾਤਾ ਜੀ ਦੇ ਕਹਿਣ ਤੇ ਸ੍ਰੀ ਹਨੂਮਾਨ ਜੀ ਦਰਖਤ ਤੋਂ ਥੱਲੇ ਉਤਰੇ । ਇਕ ਬੰਦਰ ਨੂੰ ਵੇਖ ਕੇ ਮਾਤਾ ਜੀ ਨੂੰ ਕੁਝ ਸ਼ਕ ਪਿਆ । ... ਜਿੰਦਿਆਂ ਕਹਿਆ, " ਮਾਤਾ ਜੀ ਮੈਂ

ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ ਧਰਿਓ ਗੁਰਿ ਹਥੁ



ਮਾਤਾ ਸੀਤਾ ਜੀ ਅਤੇ ਹਨੂਮਾਨ ਜੀ

ਸ੍ਰੀ ਰਾਮ ਚੰਦ੍ਰ ਜੀ ਦੀ ਸਹੁੰ ਕਰਕੇ ਆਖਦਾ ਹਾਂ ਕਿ ਮੈਂ ਸ੍ਰੀ ਰਾਮ ਚੰਦ੍ਰ ਜੀ ਦਾ ਦਾਸ ਹਾਂ ਅਤੇ ਉਨ੍ਹਾਂ ਦੇ ਹੁਕਮ ਅਨੁਸਾਰ ਇਕ ਦੂਤ ਬਣ ਕੇ ਆਇਆ ਹਾਂ।" ਫਿਰ ਹਨੂਮਾਨ ਜੀ ਨੇ ਸ੍ਰੀ ਰਾਮ ਚੰਦ੍ਰ ਜੀ ਦੇ ਬੰਦਰਾਂ ਨਾਲ ਮੇਲ ਦੀ ਸਾਰੀ ਕਥਾ ਸੁਣਾਈ। ਸੁਣ ਕੇ ਮਾਤਾ ਜੀ ਨੂੰ ਕੁਝ ਧਾਰਸ ਹੋਈ। ਦੁਖੀ ਹਿਰਦੇ ਨਾਲ ਬੋਲੇ, "ਹੇ ਪੁੱਤਰ ਤੇਰਾ ਭਲਾ ਹੋਵੇ, ਤੂੰ ਮੈਨੂੰ ਗ਼ਮ ਦੇ ਸਮੁੰਦ੍ਰ ਵਿਚ ਗੋਤੇ ਖਾਂਦਿਆਂ ਨੂੰ ਆਣ ਬਚਾਇਆ ਹੈ। ਮੈਨੂੰ ਪਹਿਲਾਂ ਇਹ ਦਸ ਕਿ ਤੂੰ ਇਥੇ ਕਿਸ ਤਰ੍ਹਾਂ ਆ ਗਿਆ ਹੈਂ? ਸਮੁੰਦ੍ਰ ਨੂੰ ਕਿਸ ਤਰ੍ਹਾਂ ਪਾਰ ਕੀਤਾ ਹਈ? ਹਨੂਮਾਨ ਜੀ ਨੇ ਕਹਿਆ, ਮਾਤਾ ਜੀ

ਤਾਹਿ ਕਹਾ ਪਰਵਾਹ ਕਾਹੂ ਕੀ
ਜਾ ਕੈ ਬਸੀਸਿ ਧਰਿਓ ਗੁਰਿ ਹਥੁ। (ਪੰਨਾ ੧੪੦੫)

ਮਾਤਾ ਜੀ, ਜਦੋਂ ਮੈਂ ਰਾਮ ਦਾ ਨਾਮ ਲੈ ਕੇ ਸਮੁੰਦ੍ਰ ਟੱਪਣ ਵਾਸਤੇ ਛਾਲ ਮਾਰੀ, ਤਾਂ ਮੈਨੂੰ ਸਮੁੰਦ੍ਰ ਟੱਪਦੇ ਨੂੰ ਪਤਾ ਹੀ ਨਹੀਂ ਲੱਗਾ, ਚਪੜੀ ਟੱਪਣ ਜਿੰਨੀ ਵੀ ਦੇਰ ਨ ਲੱਗੀ" ਮਹਿ ਪਾਰਧ ਨਾਖਤ ਪਾਰ ਨ ਲਾਗੀ"

ਫਿਰ ਮਾਤਾ ਜੀ ਨੇ ਕਹਿਆ ਹੇ ਪੁੱਤਰ ਹਨੂਮਾਨ ਮੈਨੂੰ ਇਹ ਤਾਂ ਦਸ ਕਿ ਸ੍ਰੀ ਰਘੁਨਾਥ ਜੀ ਮੇਰੀ ਬਹੁੜੀ ਕਿਉਂ ਨਹੀਂ ਕਰਦੇ? ਉਹ ਹਾਲੀ ਤਕ ਆਪ ਕਿਉਂ ਨਹੀਂ ਆਏ? ਇੰਨਾ ਕਹਿੰਦਿਆਂ ਮਾਤਾ ਜੀ ਜ਼ਾਰ ਜ਼ਾਰ ਰੋਣ ਲਗ ਪਏ। ਸ੍ਰੀ ਹਨੂਮਾਨ ਜੀ ਨੇ ਧੀਰਜ ਦਿੰਦਿਆਂ ਕਿਹਾ, "ਮਾਤਾ ਜੀ, ਸ੍ਰੀ ਰਾਮ ਚੰਦ੍ਰ ਜੀ ਨੇ ਮੈਨੂੰ ਆਪ ਜੀ ਦਾ ਪਤਾ ਲਗਾਉਣ ਵਾਸਤੇ ਭੇਜਿਆ ਹੈ, ਹੁਣ ਜਦੋਂ ਮੈਂ ਵਾਪਸ ਪਹੁੰਚਾਂਗਾ ਤਾਂ ਤੁਸੀਂ ਸਮਝੋ ਕਿ ਉਹ ਆਪ ਆਏ ਕਿ ਆਏ" ਫਿਰ ਮਾਤਾ ਜੀ ਨੇ ਸਿਸਕੀਆਂ ਲੈਂਦਿਆਂ ਕਹਿਆ ਹੇ ਪੁੱਤਰ

ਗੁਣਵੰਤ ਨਾਹ ਦਇਆਲੁ ਬਾਲਾ
ਸਰਬ ਗੁਣ ਭਰਪੂਰਏ।
ਪਿਰ ਦੋਸੁ ਨਾਹੀ ਸੁਖਹ ਦਾਤੇ
ਹਉ ਵਿਛੁੜੀ ਬੁਰਿਆਰੇ। (ਪੰਨਾ ੨੪੭)

ਹੇ ਪੁੱਤਰ ਹਨੂਮਾਨ

[illegible] ਕਰਨੀ ਅੰਮਾਵਣਿ ਫੋਸੜੇ। (ਪੰਨਾ ੭੬੨)

ਹੇ ਪੁੱਤਰ ਹਨੂਮਾਨ

ਕੈਸੇ ਕਹਉ ਮੋਹਿ ਜੀਅ ਬੇਦਨਾਈ ॥
ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ
ਮਨੁ ਨ ਰਹੈ ਬਹੁ ਬਿਧਿ ਉਮਕਾਈ ॥੧॥ ਰਹਾਉ ॥
(ਪੰਨਾ ੧੨੦੬

ਹੇ ਪੁੱਤਰ ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ।
(ਪੰਨਾ ੧੧੦੦)

ਹੇ ਪੁੱਤਰ ਹਨੂਮਾਨ, ਮੈਂ ਆਖ ਨਹੀਂ ਸਕਦੀ

ਮਨ ਕੀ ਬਿਰਥਾ ਮਨ ਹੀ ਜਾਣੈ
ਅਵਰੁ ਕਿ ਜਾਣੈ ਕੋ ਪੀਰ ਪਰਾਈਆ ॥
(ਪੰਨਾ ੭੨੬

ਹੇ ਹਨੂਮਾਨ, ਮੈਂ ਬਹੁਤਾ ਬੋਲ ਨਹੀਂ ਸਕਦੀ, ਨ ਤਾਂ ਸਰੀਰ ਹੀ ਸਾਥ ਦਿੰਦਾ ਅਤੇ ਨਾ ਹੀ ਜ਼ਬਾਨ । ਹੇ ਪੁੱਤਰ, ਮੈਨੂੰ ਭਾਵੇਂ ਕੋਈ ਕੁਝ ਆਖੇ ਪਰ ਮੈਂ ਸ੍ਰੀ ਰਘੁਨਾਥ ਜੀ ਦੀ ਨਿੰਦਿਆ ਅਥਵਾ ਅਨਾਦਰ ਸੁਣ ਨਹੀਂ ਸਕਦੀ । ਰਾਵਨ ਮੈਨੂੰ ਬਹੁਤ ਡਰਾਉਂਦਾ ਹੈ ਧਮਕਾਉਂਦਾ ਹੈ ਮੈਂ ਉਸਦੀ ਪਰਵਾਹ ਨਹੀਂ ਕਰਦੀ

ਰਾਵਣ ਕੋ ਤਰਾਸਨ ਉਸਾਸਨ ਨ ਪ੍ਰਾਨ ਜਾਤ

ਪਰ ਜਦੋਂ ਸ੍ਰੀ ਰਘੁਨਾਥ ਜੀ ਦੀ ਸ਼ਾਨ ਵਿਚ ਕੁਝ ਬੋਲਦਾ ਹੈ ਤਾਂ ਕਲੇਜਾ ਫੱਟ ਜਾਂਦਾ ਹੈ, ਦਿਲ ਕਰਦਾ ਹੈ ਕਿ ਸਰੀਰ ਛੱਡ ਦਿਆਂ ਦੇਹ ਛਾਡ ਜੀ ਸੋ ਨਿਤ ਹੀ ਨਰਤ ਹੌਂ,

ਪਰ ਉਫ਼ । ਸਰੀਰ ਵਿਚੋਂ ਪਰਾਨ ਵੀ ਨਹੀਂ ਨਿਕਲਦੇ, ਤੇਰੇ ਆਉਣ ਤੋਂ ਕੁਝ ਚਿਰ ਪਹਿਲੋਂ ਅਗ ਵਿਚ ਸੜਨ ਦੀ ਸਲਾਹ ਕੀਤੀ ਸੀ ਪਰ ਹਾਏ ! ਮੈਂ ਅਭਾਗਣ ਨੂੰ ਅਗ ਵੀ ਨ ਮਿਲ ਸਕੀ । ਸ਼ਾਇਦ ਵਿਧਾਤਾ ਵੀ ਮੇਰੇ ਤੇ ਕਰੋਪ ਹੋ ਗਿਆ ਹੈ । ਇੰਨਾ ਕਹਿੰਦਿਆਂ ਮਾਤਾ ਜੀ ਦੇ ਨੇਤ੍ਰਾਂ ਵਿਚੋਂ ਛਮਾ ਛਮ ਅਥ੍ਰੂ ਡਿੱਗਣ ਲਗ ਪਏ । ਕੁਝ ਸੰਭਲਦਿਆਂ ਬੋਲੇ, " ਹੇ ਪੁੱਤਰ, ਹੁਣ ਮੇਰਾ ਕੋਈ ਚਾਰਾ ਨਹੀਂ, ਹੁਣ ਤਾਂ ਸ੍ਰੀ ਰਘੁਨਾਥ ਜੀ ਆਪ ਹੀ ਮੇਰੀ ਬਹੁੜੀ ਕਰਨ ਅਤੇ ਮੇਰੀ ਬਿਪਤਾ ਦੂਰ ਕਰਨ । ਹੇ ਹਨੂਮਾਨ ਤੇਰੇ ਆਉਣ ਨਾਲ ਮੈਨੂੰ ਕੁਝ ਧੀਰਜ ਹੋਈ ਸੀ, ਹੁਣ ਤੇਰੇ ਜਾਣ ਤੇ ਮੇਰੇ ਵਾਸਤੇ ਫਿਰ ਅੰਧੇਰੀ ਰਾਤ ।

ਹੇ ਪੁੱਤਰ, ਇਸ ਭਾਗਾ ਹੀਣ ਦਾਸੀ ਵਲੋਂ ਸ੍ਰੀ ਰਘੁਨਾਥ ਜੀ ਦੇ ਚਰਨ ਕਮਲਾਂ ਤੇ ਪ੍ਰੇਮ ਸਹਿਤ ਨਮਸਕਾਰ ਕਰੀਂ

ਹੇ ਪੁੱਤਰ ਮੇਰਾ ਇਹ ਸੰਦੇਸ ਮੇਰੇ ਸਵਾਮੀ ਜੀ ਨੂੰ ਦੇਈਂ

ਛੱਤੀਆਂ ਕੀ ਬੱਤੀਆਂ ਕਹਾਂ ਲੋ ਕਹੌਂ, ਪ੍ਰਾਨ ਨਾਥ,
ਰਾਮ ਬਿਨ ਨੈਕ ਹੂੰ ਨ ਕਾਹੂੰ ਬਿਦਰੱਤ ਹੌਂ

ਭਾਵ ਮੈਂ ਛਾਤੀ ਦੀ ਗਲ ਕੀ ਕਰਾਂ, ਮੇਰਾ ਸਿਦਕ ਕਿਸੇ ਹੋਰ ਤੇ ਨਹੀਂ, ਸ੍ਰੀ ਰਘੂਨਾਥ ਜੀ ਹੀ ਮੇਰੇ ਸਵਾਮੀ ਹਨ ਅਤੇ ਮੈਂ ਉਨ੍ਹਾਂ ਤੋ ਬਿਨਾਂ ਕਿਸੇ ਹੋਰ ਨੂੰ ਵੇਖਣਾ ਵੀ ਪਸੰਦ ਨਹੀਂ ਕਰਦੀ

ਜੇ ਮੇਰੇ ਨੇਤ੍ਰ ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ ।

ਹੇ ਪੁੱਤਰ ਹਨੂਮਾਨ ਇਹੈ ਮੈਨੋ ਭੇਸ ਮੇਰੋ,
ਕਹੀਓ ਸੰਦੇਸ ਕਥਿ
'ਕਿ ਆਸ ਬਸ ਪਰੀ'

ਅਥਵਾ ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ
ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥
ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥
ਦਰਸਨ ਕੀ ਮਨਿ ਆਸ ਘਨੇਰੀ... ॥ (ਪੰਨਾ ੩੭੪

ਹੇ ਪੁੱਤਰ ਮੇਰੇ ਵਲੋਂ ਖਿਮਾ ਮੰਗਦਿਆਂ ਇਹ ਬੇਨਤੀ ਜ਼ਰੂਰ ਕਰੀਂ -

ਭੂਲ ਛਿਮੋ ਹਮਰੀ ਪ੍ਰਭ ਆਪ
ਨ ਭੂਲਨਹਾਰ ਕਹੂੰ ਕੋਉ ਮੋ ਸੋ ।

ਸ੍ਰੀ ਹਨੂਮਾਨ ਜੀ, ਮਾਤਾ ਜੀ ਤੋਂ ਆਗਿਆ ਲੈ ਕੇ ਜਦੋਂ ਵਾਪਸ ਸ੍ਰੀ ਰਾਮ ਚੰਦ੍ਰ ਜੀ ਦੇ ਚਰਨਾਂ ਵਿਚ ਪਹੁੰਚੇ ਤਾਂ ਸ੍ਰੀ ਰਘੂਬੀਰ ਜੀ ਨੇ ਪੁੱਛਿਆ :-

ਐ ਹੋ ਹਨੂੰ, ਕਹਿਯੋ ਸ੍ਰੀ ਰਘੁਬੀਰ ।
... ਹੈ ਧੀਰਜ ਕੀ ਛਿਤ ਮਾਹੀ ।

ਭਾਵ ਐ ਹਨੂਮਾਨ, ਸੀਤਾ ਦਾ ਕੋਈ ਪਤਾ ਲਗਾ ?
ਕਿਤੇ ਦੇਖੀ ? ਅਗੋਂ ਹਨੂਮਾਨ ਜੀ ਨੇ ਬੜੀ ਨਿਮਰਤਾ ਸਹਿਤ
ਉੱਤਰ ਦਿੱਤਾ। ਮਹਾਰਾਜ, ਤੁਹਾਡੀ ਕਿਰਪਾ ਨਾਲ ਪਤਾ ਲਗ ਗਿਆ ਹੈ।

ਹੈ ਪ੍ਰਭੂ ਲੰਕ (ਮਾਤਾ ਜੀ ਹੈਨ ਤਾਂ ਲੰਕਾ ਵਿਚ ਪਰ ਹੈਨ

ਕਲੰਕ ਬਿਨ

ਮਾਤਾ ਜੀ ਬਿਨਾਂ ਕਿਸੇ ਕਲੰਕ ਤੋਂ ਹਨ, ਉਹ ਪਤੀ ਵਰਤਾ ਹਨ,
ਉਹ ਤਾਂ ਕਿਸੇ ਹੋਰ ਵਲ ਝਾਕਦੇ ਹੀ ਨਹੀਂ।

ਫਿਰ ਸ੍ਰੀ ਰਾਮ ਚੰਦ੍ਰ ਜੀ ਨੇ ਪੁੱਛਿਆ

ਜੀਵਤਿ ਹੈ ?

ਕੀ ਉਹ ਹਲੀ ਤਕ ਜੀਉਂਦੀ ਹੀ ਹੈ ?

ਸ੍ਰੀ ਹਨੂਮਾਨ ਜੀ ਨੇ ਬੇਨਤੀ ਕੀਤੀ

ਕਹਬੇ ਹੀ ਕੋ ਨਾਥ

ਮਹਾਰਾਜ, ਮਾਤਾ ਜੀ ਹੈਨ ਤਾਂ ਜੀਉਂਦੇ
ਪਰ ਜੀਉਂਦੇ ਨਾਮ ਮਾਤਰ ਹੀ ਹਨ।

ਫਿਰ ਮਹਾਰਾਜ ਜੀ ਨੇ ਹੈਰਾਨੀ ਪਰਗਟ ਕਰਦਿਆਂ ਪੁੱਛਿਆ

ਸੋ ਕਯੋ ਨ ਮਈ ਹਮ ਤੇ ਬਿਛੁਰਾਹੀ ?

ਉਹ ਤਾਂ ਕਹਿੰਦੀ ਸੀ ਕਿ ਜਿਵੇਂ ਮਛਲੀ ਪਾਣੀ ਬਿਨਾਂ ਰਹਿ ਨਹੀਂ ਸਕਦੀ ਤਿਵੇਂ
ਮੈਂ ਵੀ ਤੁਹਾਡੇ ਬਿਨਾਂ ਜੀਉਂਦੀ ਨਹੀਂ ਰਹਿ ਸਕਦੀ। ਮੈਂ ਹੈਰਾਨ ਹਾਂ ਕਿ
ਉਹ ਮੇਰੇ ਨਾਲੋਂ ਵਿਛੜਕੇ ਹਲੀ ਤਕ ਜੀਉਂਦੀ ਕਿਵੇਂ ਹੈ ?

ਸ੍ਰੀ ਹਨੂਮਾਨ ਜੀ ਨੇ ਬੇਨਤੀ ਕੀਤੀ

ਪ੍ਰਾਨ ਬਸੈ ਪਗ ਪੰਕਜ ਮੈਂ

ਮਹਾਰਾਜ, ਮਾਤਾ ਜੀ ਦਾ ਤਾਂ ਸਿਰਫ ਸਰੀਰ ਹੀ ਲੰਕਾ ਵਿਚ ਹੈ
ਪਰ ਸਰੀਰ ਨੂੰ ਜੀਵਤ ਰਖਣ ਵਾਲੇ ਪ੍ਰਾਨ ਤਾਂ ਸਦਾ ਹੀ ਆਪ ਜੀ
ਦੇ ਚਰਨਾਂ ਵਿਚ ਰਹਿੰਦੇ ਹਨ। ਜਦੋਂ ਪ੍ਰਾਨ ਕੱਢਣ ਵਾਸਤੇ ਜਮ
ਲੰਕਾ ਵਿਚ ਮਾਤਾ ਜੀ ਦੇ ਸਰੀਰ ਕੋਲ ਜਾਂਦਾ ਹੈ ਤਾਂ ਉੱਥੇ ਪ੍ਰਾਨ
ਗੈਰ ਹਾਜਰ ਹੁੰਦੇ ਹਨ। ਤੁਸੀਂ ਆਪ ਹੀ ਸੋਚੋ ਕਿ ਜਦੋਂ ਪ੍ਰਾਨਾਂ ਨੂੰ
ਹੱਥ ਹੀ ਨ ਪਵੇ ਤਾਂ ਫਿਰ ਕੱਢੇ ਕਿਵੇਂ ?

ਜਮ ਆਵਤ ਹੈ ਪਰ ਪਾਵਤ ਨਾਂਹੀ

ਜਮ ਪ੍ਰਾਨ ਕੱਢਣ ਵਾਸਤੇ ਆਉਂਦਾ ਤੇ ਹੈ ਪਰ ਪ੍ਰਾਨ ਉਹਦੇ
[illegible] ਪੈਂਦੇ।

ਰਾਵਣ ਦੀ ਮੌਤ ਪਿਛੋਂ ਸ੍ਰੀ ਰਾਮ ਚੰਦ੍ਰ ਜੀ ਦੇ ਹੁਕਮ ਅਨੁਸਾਰ ਭਭੀਖਣ ਨੂੰ ਰਾਜ ਦੇਣ ਤੋਂ ਪਿਛੋਂ, ਸ੍ਰੀ ਰਾਮ ਚੰਦ੍ਰ ਜੀ ਨੇ ਹਨੂਮਾਨ ਜੀ, ਅੰਗਦ ਅਤੇ ਭਭੀਖਣ ਨੂੰ ਹੁਕਮ ਕੀਤਾ ਕਿ ਤੁਸੀਂ ਜਾ ਕੇ ਸੀਤਾ ਜੀ ਨੂੰ ਲੈ ਆਓ। ਜਦੋਂ ਇਨ੍ਹਾਂ ਨੇ ਬੜੇ ਆਦਰ ਸਹਿਤ ਸੀਤਾ ਜੀ ਨੂੰ ਲਿਆਂਦਾ ਤਾਂ ਅੰਤ੍ਰਜਾਮੀ ਮਹਾਰਾਜ ਜੀ ਨੇ ਸੀਤਾ ਜੀ ਦੇ ਸਤ ਨੂੰ ਪ੍ਰਗਟ ਕਰਨ ਵਾਸਤੇ ਅਥਵਾ ਸੀਤਾ ਜੀ ਦਾ ਜਸ ਤਿੰਨਾ ਲੋਕਾਂ ਵਿਚ ਫੈਲਾਉਣ ਵਾਸਤੇ ਹੁਕਮ ਕੀਤਾ ਕਿ ਸੀਤਾ ਜੀ ਨੂੰ ਅਗਨ ਪ੍ਰਵੇਸ਼ ਕਰਾਇਆ ਜਾਏ। ਹੁਕਮ ਅਨੁਸਾਰ ਲਕੜਾਂ ਦਾ ਢੇਰ ਲਾ ਕੇ ਅਗ ਲਾ ਦਿੱਤੀ ਗਈ। ਜਦੋਂ ਅਗ ਚੰਗੀ ਤਰ੍ਹਾਂ ਭਖ ਗਈ ਤਾਂ ਮਾਤਾ ਸੀਤਾ ਜੀ ਨੇ ਸ੍ਰੀ ਰਘੁਨਾਥ ਜੀ ਦੇ ਚਰਨਾਂ ਦਾ ਧਿਆਨ ਕਰ ਕੇ ਅਗਨ ਪ੍ਰਵੇਸ਼ ਕੀਤਾ। ਮਾਤਾ ਜੀ ਦੇ ਅਗਨ ਪ੍ਰਵੇਸ਼ ਕਰਦਿਆਂ ਸਾਰ, ਚੰਗੀ ਭਖਦੀ ਹੋਈ ਅੱਗ ਅਥਵਾ ਬੜੀਆਂ ਉੱਚੀਆਂ ਉੱਚੀਆਂ ਲਾਟਾਂ ਛੱਡਦੀ ਹੋਈ ਅੱਗ ਯਕਦਮ ਚੰਦਨ ਵਾਂਗੂ ਠੰਡੀ ਹੋ ਗਈ। ਮਾਤਾ ਜੀ ਅਗਨ ਪ੍ਰਵੇਸ਼ ਕਰ ਕੇ ਜਦੋਂ ਬਾਹਰ ਨਿਕਲੇ ਤਾਂ ਉਨ੍ਹਾਂ ਨੂੰ ਸ੍ਰੀ ਰਾਮ ਚੰਦ੍ਰ ਜੀ ਨਾਲ ਬੈਠਾਇਆ ਗਿਆ। ਹੁਣ ਹਰ ਪਾਸਿਉਂ ਇਹੀ ਆਵਾਜ਼ ਸੁਣਾਈ ਦੇਂਦੀ ਸੀ

## ਸ੍ਰੀ ਰਾਮ ਚੰਦ੍ਰ ਜੀ ਕੀ ਜੈ
## ਮਾਤਾ ਸੀਤਾ ਜੀ ਕੀ ਜੈ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ

ਮਾਤਾ ਸੀਤਾ ਜੀ ਜਦੋਂ ਅਸ਼ੋਕ ਬਨ ਵਿਚੋਂ ਆਏ

ਲਗੀ ਆਨ ਪਾਯੰ ॥ ਲਖੀ ਰਾਮ ਰਾਯੰ ॥
ਕਹਯੋ ਕਉਲ ਨੈਨੀ ॥ ਬਿਧੁੰ ਬਾਕ ਬੈਨੀ ॥
ਧਸੋ ਆਗ ਮੱਧੰ ॥ ਤਬੈ ਹੋਇ ਸੁੱਧੰ ॥ ਲਈ ਮਾਨ ਸੀਸੰ ॥ ਰਰਯੋ ਪਾਵਕੀਸੰ ॥
ਗਈ ਬੈਠ ਐਸੇ ॥ ਘਨੰ ਬਿਜ ਜੈਸੇ ॥ ਸ੍ਰੁਤੰ ਜੇਮ ਗੀਤਾ ॥ ਮਿਲੀ ਤੇਮ ਸੀਤਾ ॥
ਧਸੀ ਧਾਈ ਕੈਕੈ ॥ ਕਢੀ ਕੁੰਦਨ ਹ੍ਵੈ ਕੈ ॥
ਗਰੇ ਸੀਤਾ ਲਾਈ ॥ ਕਬੰ ਕ੍ਰਿਤ ਗਾਈ ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਹੋਰ ਸਿਖ ਦੀ ਕੈਸੀ ਸਿਖਿਆ ਦਾਇਕ ਸਾਖੀ ਹੈ

ਸੰਤ ਸ਼ੇਰ ਸਿੰਘ ਜੀ ਅਪਣੇ ਪਿਤਾ ਸੰਤ ਲਛਮਣ ਸਿੰਘ ਜੀ ਕੋਲੋਂ ਪੁੱਛਦੇ ਹਨ ਕਿ ਪਿਤਾ ਜੀ ਜੇ ਕੋਈ ਹੋਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਵੱਡਾ ਹੋਵੇ ਤਾਂ ਕੀ ਤੁਸੀਂ ਉਹਨੂੰ ਨ ਮੰਨੋਂਗੇ ? ਪਿਤਾ ਲੱਛਮਣ ਸਿੰਘ ਜੀ ਨੇ ਰੋਹ ਵਿਚ ਹੋ ਕੇ ਅਪਣੇ ਪੁੱਤਰ ਨੂੰ ਡਾਂਟਦਿਆਂ ਆਖਿਆ, " ਤੇਰੀ ਐਸੀ ਤੈਸੀ !

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਵੱਡਾ ਹੋਰ ਹੋਵੈ ਕਉਣ ?

ਖਬਰਦਾਰ ! ਫਿਰ ਐਸੀ ਗਲ ਕਦੇ ਵੀ ਨ ਕਰੀਂ

ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ

**ਮੱਕੇ ਤੋਂ ਅਗੇ ਉਜਾੜ**

ਜੇ ਤੈਨੂੰ ਮੇਰੇ ਤੇ ਇਤਬਾਰ ਨਹੀਂ ਤਾਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਲਿਖਿਆ ਹੋਇਆ ਪੜ੍ਹ ਲੈ ਅਤੇ ਵਿਚਾਰ ਲੈ

**ਦੁਆਦਸ ਪੁਰਖ ਹੈ ਆਦਿ ਸੇ,**
**ਸਭਹਨ ਕੇ ਸਿਰਮੌਰ ।**
**ਸ਼ਕਤ ਅਨੰਤੀ ਆਇ ਹੈਂ,**
**ਆਦਿ ਇਹੈ ਨਹੀ ਔਰ**

ਲੈ, ਸ੍ਰੀ ਆਦਿ ਗ੍ਰੰਥ ਸਾਹਿਬ ਜੀ ਤੋਂ ਵੀ ਪੜ੍ਹ ਕੇ ਵੇਖ ਲੈ

**ਸਤਿਗੁਰ ਜੇਵਡੁ ਅਵਰੁ ਨ ਕੋਇ**
**ਗੁਰ ਪਾਰਬ੍ਰਹਮੁ ਪਰਮੇਸਰੁ ਸੋਇ** (ਪੰਨਾ [illegible])

ਇਤਿਹਾਸ ਵਿਚ ਅਨੇਕ ਹੀ ਸਾਖੀਆਂ ਹਨ ਜਿਨ੍ਹਾਂ ਵਿਚ ਸਿੱਖਾਂ ਨੇ ਪਤੀ ਬ੍ਰਤ ਇਸਤਰੀ ਦੀ ਤਰ੍ਹਾਂ ਅਪਣੇ ਸਤਿਗੁਰੂ ਤੋਂ ਬਿਨਾਂ ਕਿਸੇ ਹੋਰ ਨੂੰ ਜਾਣਿਆ ਹੀ ਨਹੀਂ। ਸਿੱਖਾਂ ਨੇ ਬੜੀਆਂ ਬੜੀਆਂ ਤਕਲੀਫ਼ਾ ਝੱਲੀਆਂ ਜਿਵੇਂ ਕਿ ਤੱਤੀਆਂ ਲੋਹਾਂ ਤੇ ਬੈਠੇ, ਆਰੇ ਨਾਲ ਚਿਰਾਏ ਗਏ, ਫਾਂਸੀਆਂ ਤੇ ਲਟਕਾਏ ਗਏ, ਤੋਪਾਂ ਅਗੇ ਉਡਾਏ ਗਏ, ਕਾਲੇ ਪਾਣੀ ਭੇਜੇ ਗਏ, ਸਮੁੰਦ੍ਰ ਵਿਚ ਡੋਬੇ ਗਏ, ਇਤਿਆਦਿ - ਪਰ ਸਤਿਗੁਰੂ ਜੀ ਕਿਰਪਾ ਨਾਲ ਸਿਦਕ ਤੋਂ ਨਹੀਂ ਡੋਲੇ ਅਪਣਾ ਧਰਮ ਨਹੀਂ ਤਿਆਗਿਆ। ਉਹ ਸਭ ਧੰਨਤਾਯੋਗ ਹਨ ਮੇਰੀ ਉਹਨਾਂ ਸਭਨਾਂ ਨੂੰ ਨਮਸਕਾਰ ਹੈ

ਸਾਨੂੰ ਵੀ ਸਤਿਗੁਰੂ ਜੀ ਪਾਸੋਂ ਸਿਦਕ ਭਰੋਸਾ, ਪ੍ਰੀਤ ਅਤੇ ਪਰਤੀਤ ਦੀ ਮੰਗ ਮੰਗਣੀ ਚਾਹੀਦੀ ਹੈ

**ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ**
**ਕਰੁ ਗਹਿ ਲੇਹੁ ਦਾਸ ਅਪਨੇ ਕਉ ਨਾਨਕ ਅਪੁਨੇ ਕੀਜੈ**

ਗਲਤੀਆਂ ਦੀ ਖਿਮਾ ਦਾ
ਜਾਚਕ
ਸੰਤੋਖ ਸਿੰਘ ਨਾਮਧਾਰੀ